# ਵਰਿਆਮ

੩੩ਵਾਂ ਸਾਲ

ਸਤੰਬਰ ੨੦੦੯



ਸੰਤ ਤਰਨ ਸਿੰਘ ਵਹਿਮੀ
(੧੯੦੨-੧੯੭੪)

ਮਾਸਟਰ ਅਮਰੀਕ ਸਿੰਘ
ਸੰਤ ਤਰਨ ਸਿੰਘ ਵਹਿਮੀ ਪੁਰਸਕਾਰ ਹਰਿਆਣਾ ਸਰਕਾਰ ੨੦੦੯

# ਮਾਸਟਰ ਅਮਰੀਕ ਸਿੰਘ ਦਾ ਸਨਮਾਨ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਦਿੱਲੀ ਵਿਖੇ ੨੧.੧.੧੯੯੪ ਨੂੰ ਸਨਮਾਨਤ



੨੪-੬-੦੦੮ ਹਰਿਆਣਾ ਨਿਵਾਸ ਚੰਡੀਗੜ੍ਹ ਵਿਖੇ ਹਰਿਆਣਾ ਦੇ ਮੁੱਖ ਮੰਤਰੀ ਸ੍ਰੀ ਭੂਪਿੰਦਰ ਸਿੰਘ ਹੁੱਡਾ ਵੱਲੋਂ ਸੰਤ ਤਰਨ ਸਿੰਘ ਵਹਿਮੀ ਐਵਾਰਡ ਨਾਲ ਸਨਮਾਨਤ ਹੁੰਦਿਆਂ। ਨਾਲ ਸਿੱਖਿਆ ਮੰਤਰੀ ਸ੍ਰੀ ਮਾਂਗੇ ਰਾਮ ਗੁਪਤਾ ਤੇ ਹਰਿਆਣਾ ਪੰਜਾਬੀ ਸਾਹਿਤ ਅਕੈਡਮੀ ਦੇ ਡਾਇਰੈਕਟਰ ਸ੍ਰੀ ਸੀ. ਆਰ. ਮੌਦਗਿੱਲ ਖੜ੍ਹੇ ਹਨ।

# ਵਰਿਆਮ


ਸਤੰਬਰ - ੨੦੦੮

ਜਿਲਦ-੩੩

ਅੰਕ- ੧੧



ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |
| ਫੋਨ-:੦੧੮੧- ੨੨੨੨੫੪੩ | Ph. :0181-2222543 (O) |
| ਘਰ : ੦੧੮੧-੨੪੫੬੨੮੯ | 0181-2456289 (R) |

e-mail 'monthlywariam@yahoo.com'


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੨੦-੦੦ |
| ਸਲਾਨਾ ਚੰਦਾ | ੨੦੦-੦੦ |
| ਪੰਜ ਸਾਲ ਲਈ | ੮੦੦-੦੦ |
| ਜੀਵਨ ਮੈਂਬਰ | ੨੦੦੦-੦੦ |
| ਵਿਦੇਸ਼ ਲਈ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ

# ਇਹ ਅੰਕ

ਵਰਿਆਮ ਦਾ ਇਹ ਅੰਕ ਸ. ਸਾਧੂ ਸਿੰਘ ਕਿਸਾਨ ਦੀ ਸੋਚ ਦਾ ਸਿੱਟਾ ਹੈ। ਸ. ਸਾਧੂ ਸਿੰਘ ਦਾ ਸੁਭਾਅ ਆਪਣੇ ਨਾਮ ਦੇ ਅਨੁਰੂਪ ਹੈ। ਸਾਧੂ ਵੀ ਤੇ ਕਿਸਾਨ ਵੀ। ਕਿਸਾਨ ਹੋਰਾਂ ਦੇ ਪਿਤਾ ਜੀ ਸੰਤ ਤਰਨ ਸਿੰਘ ਵਹਿਮੀ ਇਕ ਵਚਿੱਤਰ ਅਤੇ ਪਵਿੱਤਰ ਹਸਤੀ ਹੋਏ ਹਨ। ਮਿਹਨਤ, ਲਗਣ ਸਾਧਨਾ, ਆਸਥਾ ਅਤੇ ਸਿਰੜ ਦੀ ਜ਼ਿੰਦਾ ਮਿਸਾਲ। ਜਦੋਂ ਹੋਰ ਲੋਕ ਅੰਗਰੇਜ਼ ਰਾਜ ਦੀਆਂ ਬਰਕਤਾਂ ਲੁੱਟਣ ਲਈ ਅੰਗਰੇਜ਼ੀ ਪੜ੍ਹ ਪੜ੍ਹ ਕੇ ਅੱਗੇ ਤੋਂ ਅੱਗੇ ਨਿਕਲ ਕੇ ਕੁਰਸੀਆਂ ਸਾਂਭ ਰਹੇ ਸਨ ਤਾਂ ਕੂਕੇ ਨਾਮਧਾਰੀਆਂ ਨੇ ਅੰਗਰੇਜ਼ ਸਾਮਰਾਜੀਆਂ ਨਾਲ ਬੇਜੋੜ ਨਾਮਿਲਵਰਤਨ ਜਾਰੀ ਰੱਖਿਆ। ਜਦੋਂ ਹੋਰ ਲੋਕ ਜੁੱਗ ਜੁੱਗ ਰਾਜ ਸਵਾਇਆ ਟੋਪੀ ਵਾਲੇ ਦਾ ਗਾ ਗਾ ਕੇ ਝੁੱਕ ਝੁੱਕ ਕੇ ਫਰਸ਼ੀ ਸਲਾਮਾਂ ਗੋਰੇ ਹਾਕਮਾਂ ਨੂੰ ਕਰ ਰਹੇ ਸਨ ਉਦੋਂ ਭਾਰਤ ਵਿਚ ਇਕੋ ਇਕ ਤਬਕਾ ਇਹ ਹੀ ਨਾਮਧਾਰੀ ਸਿੱਖ ਸਨ ਜੋ ਗੋਰਿਆਂ ਨੂੰ 'ਬਿੱਲੇ' ਅਤੇ 'ਮਲੇਛ' ਕਹਿ ਕੇ ਤ੍ਰਿਸਕਾਰ ਨਾਲ ਬਲਾਉਂਦਾ ਸੀ। ਜਿਸ ਤਬਕੇ ਨੇ ਬਿਲਿਆਂ ਨੂੰ ਬਹੁਤ ਤੰਗ ਕੀਤਾ ਅਤੇ ਬਿਲਿਆਂ ਨੇ ਵੀ ਇਹਨਾਂ ਦਾ ਨੱਕ 'ਚ ਦਮ ਕੀਤੀ ਰੱਖਿਆ। ਇਤਿਹਾਸ ਦਾ ਬੜਾ ਵਿਸਥਾਰ ਹੈ। ਕਿਹੜੀ ਜ਼ੁਲਮ ਜਾਂ ਤਸ਼ਦੱਦ ਦੀ ਵਣਗੀ ਹੈ ਜੋ ਕੂਕਿਆਂ ਤੇ ਨਾ ਵਰਤੀ ਗਈ ਹੋਵੇ। ਅਤੇ ਕੂਕਿਆਂ ਨੇ ਵੀ ਸਭ ਕੁਝ ਦਾਅ ਤੇ ਲਾ ਦਿੱਤਾ। ਉਹਨਾਂ ਬੇਮਿਸਾਲ ਸ਼ਹੀਦੀਆਂ ਦਿੱਤੀਆਂ ਜਲਾਵਤਨੀਆਂ, ਕੁਰਕੀਆਂ, ਹਦੂਦ ਬੰਦੀਆਂ, ਪੇਸ਼ਬੰਦੀਆਂ ਅਤੇ ਹੋਰ ਕਈ ਕਿਸਮ ਦੀਆਂ ਬੰਦੀਆਂ ਝੋਲੀ ਵਿਚ ਪਵਾਈਆਂ ਪਰ ਨਾ ਤਾਂ ਅੰਗਰੇਜ਼ੀ ਜ਼ਿਹਨੀਅਤ ਅਤੇ ਨਾ ਅੰਗਰੇਜ਼ੀ ਬੋਲੀ ਪਹਿਰਾਵਾ ਅਤੇ ਆਚਰਨ ਨੂੰ ਅਪਣਾਇਆ।

ਇਸੇ ਪਿਛੋਕੜ ਵਿਚ ਸੰਤ ਤਰਨ ਸਿੰਘ ਵਹਿਮੀ ਗੁਰਮੁਖੀ ਅਤੇ ਉਰਦੂ ਅਖਰ ਤਾਂ ਭਾਵੇਂ ਸਿਖ ਗਏ ਪਰ ਉਹ ਸਕੂਲ ਦੀ ਬਾਕਾਇਦਾ ਪੜ੍ਹਾਈ ਤੋਂ ਬਚੇ ਰਹੇ। ਇਸ ਪ੍ਰਾਪਤ ਅਖਰ ਗਿਆਨ ਨੂੰ ਉਹਨਾਂ ਏਨੀ ਸ਼ਿੱਦਤ ਨਾਲ ਵਰਤਿਆ ਕਿ ਕਵਿਤਾ ਅਤੇ ਇਤਿਹਾਸ ਖੋਜ ਤੋਂ ਇਲਾਵਾ ਉਹਨਾਂ ਸਮਕਾਲੀ ਘਟਨਾਵਾਂ ਨੂੰ ਅਖੀਂ ਵੇਖ ਕੇ, ਕੰਨੀ ਸੁਣ ਕੇ ਅਤੇ ਨਿਰਖ ਪਰਖ ਕੇ ਲਗਾਤਾਰ ਲਿਖਿਆ। ਆਪਣੇ ਇਸ਼ਟ ਦੇਵ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਇਤਿਹਾਸ ਨੂੰ ਉਹਨਾਂ ਕਈ ਜਿਲਦਾਂ ਦੇ ਇਤਿਹਾਸ ਵਿਚ 'ਜੱਸ ਜੀਵਨ' ਨਾਮ ਹੇਠ ਕਲਮ ਬੰਦ ਕੀਤਾ ਅਤੇ ਕਮਾਲ ਦੀ ਗੱਲ ਹੋਰ ਕਿ ਆਪਣੇ ਪਲਿਓਂ ਭਾਰੀ ਰਕਮਾਂ ਖਰਚ ਕੇ ਇਹਨਾਂ ਨੂੰ ਆਪਣੇ ਜਿਉਂਦੇ ਜੀ ਛਪਵਾਇਆ ਵੀ। ਇਹ ਵਹਿਮੀ ਜੀ ਦੀ ਮਹਾਨ ਕੀਰਤੀ ਹੀ ਸੀ ਕਿ ਜਦੋਂ ਸੰਨ ੧੯੭੬ ਦੇ ਅੰਤਲੇ ਦਿਨੀਂ ਪੰਜਾਬੀ ਸਾਹਿਤ ਦੇ ਪਿਤਾਮਾ ਸਰਦਾਰ ਗੁਰਬਖ਼ਸ਼ ਸਿੰਘ ਪ੍ਰੀਤਲੜੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਬੁਲਾਵੇ ਤੇ ਬੀਕਾਨੇਰ ਰਿਆਸਤ ਦੇ ਨਾਲ ਲੱਗਦੇ ਸਰਸੇ ਦੇ ਅਵਿਕਸਤ ਇਲਾਕੇ ਦੇ ਦੌਰੇ ਤੇ ਗਏ ਤਾਂ ਉਹ ਆਪਣੀ ਕਮਜ਼ੋਰ ਸਿਹਤ ਅਤੇ ਬਜ਼ੁਰਗ ਸਰੀਰ ਦੇ ਬਾਵਜੂਦ ਕਾਰ ਵਿਚ ਹੁਝਕੇ ਖਾਂਦੇ ਵੀ ਸੰਤ ਤਰਨ ਸਿੰਘ ਵਹਿਮੀ ਨੂੰ ਉਹਨਾਂ ਦੇ ਪਿੰਡ-ਘਰ ਜਾ ਕੇ ਮਿਲੇ।

ਸੰਤ ਤਰਨ ਸਿੰਘ ਜੀ ਅਤੇ ਸ. ਪ੍ਰੀਤਮ ਸਿੰਘ ਕਵੀ ਜੀ ਦੀ ਉਸ ਇਲਾਕੇ ਵਿਚ ਮੌਜੂਦਗੀ ਨੇ ਸਾਹਿਤਕ ਲਹਿਰ ਨੂੰ ਜਨਮ ਦਿੱਤਾ ਅਤੇ ਅਨੇਕਾਂ ਨੌਜਵਾਨ ਕਵੀ, ਸਾਹਿਤਕਾਰ, ਨਾਮਧਾਰੀ ਸਾਹਿਤ ਸਭਾ ਦੀ ਮਾਲਾ ਵਿਚ ਪਰੋਏ ਗਏ। ਏਸ ਇਲਾਕੇ ਦੇ ਨਾਮਧਾਰੀ ਸਿੰਘਾਂ ਨੇ ਧਰਤੀ ਪਧਰੀ ਕਰ ਕੇ ਰੇਤ ਦੇ ਟਿੱਬਿਆਂ ਤੇ ਗੁਲਜ਼ਾਰ ਸਿਰਜ ਦਿੱਤੀ ਅਤੇ ਨਾਮਧਾਰੀ ਸਾਹਿਤ ਸਭਾ ਨੇ ਥਾਂ ਥਾਂ ਕਵੀ ਦਰਬਾਰ ਕਰ ਕੇ ਗੀਤ ਲਿਖ ਕੇ ਗਾ ਕੇ ਸਾਹਿਤ ਦੀ ਖੁਸ਼ਬੋ ਬੀਜ ਦਿੱਤੀ। ਪੰਜਾਬੀ ਸਾਹਿਤਕ ਲਹਿਰ ਅਤੇ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਅੰਦੋਲਨ ਦੇ ਲਈ ਇਲਾਕਾ ਸ੍ਰੀ ਜੀਵਨ ਨਗਰ ਦੇ ਨੌਜਵਾਨ ਲੇਖਕ ਇਕ ਤਗੜੀ ਧਿਰ ਬਣ ਕੇ ਉਭਰੇ।

ਸ. ਸਾਧੂ ਸਿੰਘ ਕਿਸਾਨ ਪਰਿਵਾਰ ਨੇ ਆਪਣੇ ਮਹਾਨ ਲੇਖਕ ਪਿਤਾ ਸੰਤ ਤਰਨ ਸਿੰਘ ਵਹਿਮੀ ਦੀ ਸੋਭਾ ਨੂੰ ਚੰਗੇ ਸਪੂਤਾਂ ਵਾਂਗ ਹੋਰ ਵੀ ਚਮਕਾਇਆ ਅਤੇ ਉਹਨਾਂ ਦੀ ਯਾਦ ਨੂੰ ਤਰੋ ਤਾਜ਼ਾ ਰਖਣ ਦੇ ਕਈ ਵਸੀਲੇ ਪੈਦਾ ਕੀਤੇ। ਵਹਿਮੀ ਜੀ ਦੇ ਭਾਣਜੇ ਅਤੇ ਸਾਹਿਤਕ ਵਾਰਸ ਮਾਸਟਰ ਅਮਰੀਕ ਸਿੰਘ ਇਸ ਟੀਮ ਦੇ ਮੇਰੂ ਮਣਕੇ ਜਾਂ ਵਾਦੀ ਸੁਰ ਹਨ। ਨਾਮਧਾਰੀ ਪੰਜਾਬੀ ਸਾਹਿਤ ਸਭਾ ਦੇ ਸਭ ਮੈਂਬਰ ਇਕ ਪਰਿਵਾਰ ਵਾਂਗ ਇਸ ਸੁੱਚੇ ਕਾਰਜ ਨੂੰ ਆਪਣਾ ਧਰਮ ਸਮਝ ਕੇ ਨਿਭਾਉਂਦੇ ਰਹੇ ਹਨ।

ਵਹਿਮੀ ਜੀ ਦੇ ਅਕਾਲ ਚਲਾਣੇ ਸਮੇਂ ਇਕ ਤਗੜਾ ਮੇਲਾ ਉਹਨਾਂ ਦੀ ਯਾਦ ਵਿਚ ਕੀਤਾ ਗਿਆ ਅਤੇ ਉਸ ਤੋਂ ਬਾਦ ਉਹਨਾਂ ਦੀ ਯਾਦ ਵਿਚ ਬਰਸੀ ਸਮੇਂ ਸਮਾਗਮ ਰਚੇ ਜਾਂਦੇ ਰਹੇ ਜਿਸ ਵਿਚ ਧਾਰਮਕ ਦੀਵਾਨਾਂ, ਸਵਾਦਿਸ਼ਟ ਲੰਗਰਾਂ ਨਾਲ ਸਾਹਿਤਕਾਰ ਲੇਖਕ ਕਵੀ ਇਕੱਠੇ ਹੋ ਕੇ ਵਿਚਾਰ ਗੋਸ਼ਟੀ ਕਵੀ ਦਰਬਾਰਾਂ ਦਾ ਆਯੋਜਨ ਕਰਦੇ ਰਹੇ। ਫੇਰ ਉਦਮ ਨੂੰ ਹੋਰ ਅੱਗੇ ਵਧਾਉਂਦਿਆਂ

ਸੰਤ ਤਰਨ ਸਿੰਘ ਵਹਿਮੀ ਜੀ ਦੀ ਯਾਦ ਵਿਚ ਇਕ ਸਾਹਿਤਕ ਐਵਾਰਡ ਸਥਾਪਤ ਕਰਕੇ ਸਾਲਾਨਾ ਵੱਡੇ ਸਮਾਗਮ ਵਿਚ ਸਾਹਿਤ ਸੇਵਾਦਾਰਾਂ ਨੂੰ ਪ੍ਰਦਾਨ ਕੀਤਾ ਜਾਣ ਲੱਗਾ। ਸੰਪਾਦਕ ਵਰਿਆਮ ਦੀ ਹੈਰਾਨੀ ਅਤੇ ਖੁਸ਼ੀ ਦੀ ਕੋਈ ਹੱਦ ਨਾ ਰਹੀ ਜਦੋਂ ਸੰਨ ੧੯੯੦ ਵਿਚ ਵਹਿਮੀ ਜੀ ਦੇ ਨਾਮ ਨਾਲ ਜੁੜਿਆ ਪਹਿਲਾ ਐਵਾਰਡ ਜਗਦੀਸ਼ ਸਿੰਘ ਵਰਿਆਮ ਨੂੰ ਹੀ ਨਾਮਧਾਰੀ ਦਰਬਾਰ ਦੇ ਤਦ ਵਕਤੀ ਪ੍ਰਧਾਨ ਸਾਹਿਬ ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਦੇ ਕਰ ਕਮਲਾਂ ਦੁਆਰਾ ਪ੍ਰਦਾਨ ਕੀਤਾ ਗਿਆ। ਫੇਰ ਇਹ ਸਿਲਸਿਲਾ ਚਲਦਾ ਰਿਹਾ। ਇਹਨਾਂ ਸਮਾਗਮਾਂ 'ਤੇ ਸਤਿਗੁਰੂ ਜਗਜੀਤ ਸਿੰਘ ਜੀ ਵੀ ਪਧਾਰ ਕੇ ਖੁਸ਼ੀਆਂ ਤੇ ਆਸ਼ੀਰਵਾਦ ਬਖਸ਼ਦੇ ਰਹੇ। ਇਹ ਐਵਾਰਡ ਸਮਾਗਮ ਸ੍ਰੀ ਜੀਵਨ ਨਗਰ, ਸਰਸਾ ਐਲਾਨਾਬਾਦ ਹੁੰਦੇ ਹੋਏ ਸ੍ਰੀ ਭੈਣੀ ਸਾਹਿਬ ਵੀ ਆਯੋਜਿਤ ਹੋਏ। ਇਹ ਐਵਾਰਡ ਪ੍ਰਾਪਤ ਕਰਨ ਵਾਲਿਆਂ ਦੀ ਸੂਚੀ ਵਿਚ ਪ੍ਰੋ. ਕਿਰਪਾਲ ਸਿੰਘ ਕਸੇਲ, ਹਰਨਾਮ ਦਾਸ ਸਹਿਰਾਈ, ਡਾ. ਈਸ਼ਰ ਸਿੰਘ ਤਾਂਘ, ਮਹੰਤ ਆਤਮਾ ਸਿੰਘ ਸਨਖਤਰਵੀ, ਕਵੀਸ਼ਰ ਜੀਵਨ ਸਿੰਘ ਸ. ਨਾਹਰ ਸਿੰਘ ਹਿਸਟੋਰੀਅਨ (ਮਰਨ ਉਪਰਾਂਤ), ਬਿਸ਼ਨ ਸਿੰਘ ਹਿਸਟੋਰੀਅਨ (ਮਰਨ ਉਪਰਾਂਤ), ਸੂਬਾ ਮੇਲਾ ਸਿੰਘ ਆਦਿ ਜਿਹੇ ਵਿਵਿਧ ਖੇਤਰਾਂ ਦੇ ਸਿਰਕੱਢ ਵਿਅਕਤੀ ਸ਼ਾਮਲ ਸਨ। ਇਹਨਾਂ ਸਮਾਗਮਾਂ ਤੇ ਵੱਖ-ਵੱਖ ਸਮਿਆਂ ਤੇ ਹਾਜ਼ਰੀ ਲੁਆਉਣ ਵਾਲੀਆਂ ਪ੍ਰਮੁੱਖ ਹਸਤੀਆਂ ਵਿਚ ਡਾ. ਵਰਿਆਮ ਸਿੰਘ ਸੰਧੂ, ਸ. ਹਰਭਜਨ ਹਲਵਾਰਵੀ, ਕਾਮਰੇਡ ਮੰਗਤ ਰਾਮ ਪਾਸਲਾ, ਡਾ. ਜੁਗਿੰਦਰ ਸਿੰਘ ਪੁਆਰ, ਸ. ਗੁਰਬਖ਼ਸ਼ ਸਿੰਘ ਬੰਨੋਆਣਾ, ਪ੍ਰੋ. ਮਾਲਵੇਂਦਰ ਸਿੰਘ ਵੜੈਚ ਆਦਿਕ ਸ਼ਾਮਲ ਸਨ। ਉਧਰੋਂ ਨਾਮਧਾਰੀ ਦਰਬਾਰ ਨੇ ਵਹਿਮੀ ਜੀ ਦੀਆਂ ਅਣਛੱਪੀਆਂ ਕ੍ਰਿਤਾਂ ਵਿਸ਼ੇਸ਼ ਕਰ ਕੇ ਜੱਸ ਜੀਵਨ ਦੇ ਰਹਿੰਦੇ ਭਾਗ ਪ੍ਰਕਾਸ਼ਤ ਕਰ ਕੇ ਜੱਸ ਖੱਟਿਆ। ਇਸ ਕਾਰਜ ਵਿਚ ਜਿਥੇ ਦਰਬਾਰ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ ਜੀ ਦਾ ਉਘਾ ਰੋਲ ਹੈ ਉਥੇ ਸਤਿਗੁਰੂ ਜੀ ਦੇ ਸਾਬਕਾ ਸਕੱਤਰ ਸਵ. ਸੰਤ ਤਰਸੇਮ ਸਿੰਘ ਜੀ ਦੀ ਉਚੇਚੀ ਦਿਲਚਸਪੀ ਵੀ ਜ਼ਿਕਰਯੋਗ ਹੈ। ਇਹ ਸਜਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਜ਼ਾ ਨੂੰ ਆਗਿਆ ਅਤੇ ਆਗਿਆ ਨੂੰ ਇਲਾਹੀ ਹੁਕਮ ਸਮਝ ਕੇ ਮੰਨਦੇ ਅਤੇ ਸਿਰੇ ਚਾੜ੍ਹਦੇ ਹਨ। ਵਹਿਮੀ ਲਿਖਿਤ ਜੱਸਜੀਵਨ ਨਾਮੀ ਵਡ ਆਕਾਰੀ ਗ੍ਰੰਥ ਛੇ ਜਿਲਦਾਂ ਵਿਚ ਹੁਣ ਸੁਰੱਖਿਅਤ ਹੈ।

ਵਹਿਮੀ ਜੀ ਦੀ ਸੋਭਾ ਅਤੇ ਘਾਲਣਾ ਦੀ ਮਹਿਕ ਚੌਫੇਰੇ ਫੈਲ ਗਈ। ਨਾਮਧਾਰੀ ਘੇਰੇ ਤੋਂ ਬਾਹਰ ਵੀ ਕਿਤੇ ਵੱਧ। ਨਾਮਧਾਰੀ ਪੰਜਾਬੀ ਸਾਹਿਤ ਸਭਾ ਦੀਆਂ ਸਰਗਰਮੀਆਂ ਵੀ ਬਹੁਤ ਵੱਧ ਗਈਆਂ ਅਤੇ ਕਈ ਅਹਿਮ ਸਮਾਗਮ ਸ੍ਰੀ ਗੁਰੂ ਹਰੀ ਸਿੰਘ ਕਾਲਜ ਸ੍ਰੀ ਜੀਵਨ ਨਗਰ ਵਿਚ ਵੀ ਹੋਏ। ਸਗੋਂ ਇਹ ਕਾਲਜ ਤਾਂ ਸਰਗਰਮੀਆਂ ਦਾ ਧੁਰਾ ਹੀ ਬਣ ਗਿਆ। ਇਸ ਸਾਰੇ ਕਾਸੇ ਦੇ ਫਲਸਰੂਪ ਜਦ ਹਰਿਆਣਾ ਪੰਜਾਬੀ ਸਾਹਿਤ ਅਕੈਡਮੀ ਦੀ ਸਥਾਪਨਾ ਹਰਿਆਣਾ ਸਰਕਾਰ ਵੱਲੋਂ ਹੋਈ ਤਾਂ ਇਸ ਦੇ ਵਰਤਮਾਨ ਡਾਇਰੈਕਟਰ ਸ੍ਰੀ ਸੀ. ਆਰ ਮੌਦਗਿੱਲ ਦੀ ਸਿਫਾਰਸ਼ ਤੇ ਹਰਿਆਣਾ ਸਰਕਾਰ ਵੱਲੋਂ ਹਰਿਆਣਾ ਦੇ ਪ੍ਰਮੁੱਖ ਪੰਜਾਬੀ ਲੇਖਕਾਂ ਦੇ ਨਾਮ ਤੇ ਐਵਾਰਡ ਸਨਮਾਨ ਸਥਾਪਿਤ ਕੀਤੇ ਗਏ। ਹਰਿਆਣੇ ਦੇ ਸਿਰਸਾ ਜ਼ਿਲ੍ਹਾ ਦੇ ਪਿੰਡ ਰਾਮਪੁਰ ਥੇੜੀ ਮਾੜੀ ਦੇ ਪਿੰਡ ਵਿਚ ਨਿਵਾਸ ਕਰਦੇ ਰਹੇ ਸੰਸਾਰ ਪ੍ਰਸਿੱਧ ਲੇਖਕ ਸੰਤ ਤਰਨ ਸਿੰਘ ਵਹਿਮੀ ਦੀ ਮਹਾਨ ਕੀਰਤੀ ਦਾ ਸਤਿਕਾਰ ਕਰਦਿਆਂ ਉਹਨਾਂ ਦੇ ਨਾਂਅ ਤੇ ਸੰਤ ਤਰਨ ਸਿੰਘ ਵਹਿਮੀ ਸਾਹਿਤ ਸਨਮਾਨ ਸਾਲਾਨਾ ਇਕਵੰਜਾ ਹਜ਼ਾਰ ਰੁਪਏ ਸਮੇਤ ਸ਼ਾਲ ਅਤੇ ਪ੍ਰਸ਼ਸਤੀ ਪੱਤਰ ਸਹਿਤ ਦੇਣਾ ਆਰੰਭਿਆ। ਇਹ ਸਨਮਾਨ ਪਿਛਲੇ ਸਾਲ ਸਥਾਪਤ ਹੋਣ ਦੀ ਅਸਾਂ ਖੁਸ਼ੀ ਸਾਂਝੀ ਕੀਤੀ ਸੀ ਅਤੇ ਇਸ ਸਾਲ ਦੂਜਾ (ਸਰਕਾਰੀ) ਸਨਮਾਨ ੨੪ ਜੂਨ ੨੦੦੮ ਨੂੰ ਹਰਿਆਣਾ ਦੇ ਮੁੱਖ ਮੰਤਰੀ ਸ੍ਰੀ ਭੂਪਿੰਦਰ ਸਿੰਘ ਹੁੱਡਾ ਦੇ ਹਥੀਂ ਇਕ ਵਿਸ਼ੇਸ਼ ਇਕੱਠ ਵਿਚ ਵਹਿਮੀ ਜੀ ਦੇ ਭਾਣਜੇ ਅਤੇ ਸਾਹਿਤਕ ਵਾਰਸ ਹਰਮਨ ਪਿਆਰੀ ਸ਼ਖਸੀਅਤ ਮਾਸਟਰ ਅਮਰੀਕ ਸਿੰਘ ਜੀ ਨੂੰ ਹੋਰ ਸਨਮਾਨ ਪ੍ਰਾਪਤ ਕਰਤਿਆਂ ਨਾਲ ਪ੍ਰਦਾਨ ਕੀਤਾ ਗਿਆ।

ਮਾਸਟਰ ਅਮਰੀਕ ਸਿੰਘ ਜੀ ਨੇ ਕਵਿਤਾ ਅਤੇ ਵਾਰਤਕ ਦੋਹਾਂ ਵਿਚ ਹੀ ਵਧੀਆ ਲਿਖਿਆ ਹੈ ਸਮਾਜਕ ਮਸਲਿਆਂ ਨੂੰ ਆਪਣੀ ਕਲਮ ਨਾਲ ਵਿਵਿਧ ਰੂਪ ਵਿਚ ਉਭਾਰਿਆ ਹੈ।

ਉਹਨਾਂ ਨੂੰ ਇਹ ਸ਼ਰਫ ਹਾਸਲ ਹੋਇਆ ਹੈ ਕਿ ਉਹਨਾਂ ਦੁਆਰਾ ਲਿਖੇ ਗੀਤ ਬਹੁਤ ਸਾਰੇ ਕਲਾਕਾਰਾਂ ਨੇ ਗਾਏ ਵੀ ਹਨ। ਇਸ ਤੋਂ ਇਲਾਵਾ ਉਹਨਾਂ ਨੇ ਬਹੁਤ ਸਮਾਂ ਅਧਿਆਪਕ ਦੇ ਤੌਰ ਤੇ ਬਹੁਤ ਲੋਕਾਂ ਨੂੰ, ਕਈਆਂ ਦੀਆਂ ਤਿੰਨ ਪੀਹੜੀਆਂ ਤਕ ਸਿਖਿਆ ਪ੍ਰਦਾਨ ਕੀਤੀ ਹੈ। ਅੱਜ ਸਮਾਜ ਵਿਚ ਬਹੁਤ ਸਾਰੇ ਵਿਸ਼ੇਸ਼ ਵਿਅਕਤੀ ਮੰਨਦੇ ਹਨ ਕਿ ਉਹ ਮਾਸਟਰ ਜੀ ਦੇ ਚੇਲੇ ਹਨ। ਮਾਸਟਰ ਉਪਾਧੀ ਉਹਨਾਂ ਦੇ ਨਾਮ ਦਾ ਅਜੇਹੀ ਹਿੱਸਾ ਬਣੀ ਹੈ ਕਿ ਉਹਨਾਂ ਦੇ ਆਪਣੇ ਜਤਨਾਂ ਦੇ ਬਾਵਜੂਦ ਵੀ ਇਹ ਲੱਥ ਨਹੀਂ ਸਕੀ। ਜਿਵੇਂ ਮਾਸਟਰ ਤਾਰਾ ਸਿੰਘ ਹੋਰਾਂ ਦੇ ਨਾਮ ਨੇ ਮਾਸਟਰ ਉਪਾਧੀ ਨੂੰ ਸਨਮਾਨ ਬਖਸ਼ਿਆ ਸੀ ਇਵੇਂ ਮਾਸਟਰ ਅਮਰੀਕ ਸਿੰਘ ਜੀ ਨਾਲ ਮਾਸਟਰ ਸ਼ਬਦ ਇਕ ਤਖੱਲਸ ਵਾਂਗ ਜੁੜਿਆ ਹੈ।

ਮਾਸਟਰ ਅਮਰੀਕ ਸਿੰਘ ਜੀ ਬਹੁਗੁਣੀ ਸਜਨ ਹਨ। ਧੀਰ, ਵੀਰ ਅਤੇ ਸਹਿਜ। ਸਾਦਗੀ ਅਤੇ ਨਿਮਾਨਤਾ ਉਹਨਾਂ ਦੀ ਸ਼ਖਸੀਅਤ ਦਾ ਮੀਰੀ ਗੁਣ ਹੈ। ਹਰ ਇਕ ਨੂੰ ਮੋਹ ਲੈਣ ਵਾਲਾ।

ਇਸ ਅੰਕ ਵਿਚ ਮਾਸਟਰ ਜੀ ਬਾਰੇ ਬਹੁਤ ਸਾਰੇ ਸਜਨਾਂ ਨੇ ਕਲਮੀ ਸਹਿਯੋਗ ਦਿੱਤਾ ਹੈ। ਅਤੇ ਉਹਨਾਂ ਦੇ ਬਹੁਤ ਸਾਰੇ ਪ੍ਰੀਤਵਾਨਾਂ ਨੇ ਉਹਨਾਂ ਬਾਰੇ ਆਪਣੇ ਉਦਗਾਰ ਪ੍ਰਗਟ ਕੀਤੇ ਹਨ ਪਰ ਬਹੁਤ ਸਾਰੇ ਰਹਿ ਵੀ ਗਏ ਹਨ। ਕੁਝ ਮਿੱਤਰਾਂ ਦੀਆਂ ਲਿਖਤਾਂ ਓਦੋਂ ਪੁੱਜੀਆਂ ਜਦੋਂ ਇਹ ਕੰਪੋਜ਼ ਨਹੀਂ ਸਨ ਹੋ ਸਕਦੀਆਂ।

ਸਾਨੂੰ ਖੁਸ਼ੀ ਹੈ ਕਿ ਇਕ ਚੰਗੇ ਮਨੁਖ, ਇਕ ਅਸਾਧਾਰਨ ਤੌਰ ਤੇ ਸਾਧਾਰਨ ਮਨੁੱਖ ਬਾਰੇ ਅਸੀਂ ਇਕ ਅੰਕ ਕਢਿਆ ਹੈ ਜੋ ਵਰਿਆਮ ਦਾ ਦਿਲੋਂ ਹਮਦਰਦ ਹੈ। ਬਹੁਤ ਅਲਪ ਸਮੇਂ ਵਿਚ ਹੀ ਇਹ ਅੰਕ ਪਾਠਕਾਂ ਦੇ ਹੱਥਾਂ ਵਿਚ ਹੈ। ਚੰਗਾ ਹੋਇਆ ਇਹ ਕਾਰਜ ਪੂਰਾ ਹੋ ਗਿਆ ਹੈ। ਅਸੀਂ ਅਗੇ ਸੁਰਗਵਾਸੀ ਸਜਨਾਂ ਬਾਰੇ ਅੰਕ ਕਢਦੇ ਰਹੇ ਹਾਂ। ਤਸੱਲੀ ਵਾਲੀ ਗੱਲ ਹੈ ਕਿ ਕਿਸੇ ਪਿਆਰੇ ਬੰਦੇ ਦੇ ਜੀਂਦੇ ਜੀਅ ਅਸੀਂ ਵਰਿਆਮ ਦਾ ਅੰਕ ਪ੍ਰਕਾਸ਼ਤ ਕਰ ਸਕੇ ਹਾਂ। ਸ਼ਾਇਦ ਇਹ ਵੀ ਕੋਈ ਨਵੀਂ ਪਿਰਤ ਦੀ ਸ਼ੁਰੂਆਤ ਹੋਵੇ।

*— ਜਗਦੀਸ਼ ਸਿੰਘ ਵਰਿਆਮ*

---

# ਮਾਸਟਰ ਅਮਰੀਕ ਸਿੰਘ

## ਜਾਣ-ਪਛਾਣ

| | |
|---|---|
| ਨਾਮ | : ਅਮਰੀਕ ਸਿੰਘ |
| ਪਿਤਾ | : ਸੰਤ ਕਰਤਾਰ ਸਿੰਘ ਜੀ ਹੰਜਰਾ |
| ਦਾਦਾ | : ਸੰਤ ਈਸ਼ਰ ਸਿੰਘ ਜੀ ਹੰਜਰਾ |
| ਜਨਮ | : ੧੯੩੦ |
| ਜਨਮ-ਸਥਾਨ | : ਲਾਲੇਪੁਰ ਜਿਲਾ ਗੁਰਜਰਾਂਵਾਲਾ (ਪਾਕਿਸਤਾਨ) |
| ਨਿਵਾਸ | : ੫੦ ਸਾਲ ਤੱਕ ਅੰਮ੍ਰਿਤਸਰ ਕਲਾਂ (ਸਿਰਸਾ) ਹਰਿਆਣਾ |
| ਵਰਤਮਾਨ ਨਿਵਾਸ | : ਨਵਾਂ ਲਾਲੇਪੁਰ ਬਾਈ ਪਾਸ, ਐਲਨਾਬਾਦ, ਜ਼ਿਲ੍ਹਾ ਸਿਰਸਾ (ਹਰਿਆਣਾ) |
| ਫੋਨ | : ੦੯੩੫੪੧੨੪੫੧੫ |
| ਕਿੱਤਾ | : ਅਧਿਆਪਨ |
| ਜਿੰਨਾ ਪਦਵੀਆਂ ਤੇ ਕੰਮ ਕੀਤਾ | : ਅਧਿਆਪਕ ਸ੍ਰੀ ਗੁਰੂ ਹਰੀ ਸਿੰਘ ਮਹਾਂਵਿਦਿਆਲਾ |
| | : ਸ੍ਰੀ ਜੀਵਨ ਨਗਰ (੧੯੫੭-੧੯੬੯) |
| ਹੈਡ ਮਾਸਟਰ | : ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਿਤੀ ਵਿਦਿਆਲਾ, ਅੰਮ੍ਰਿਤਸਰ ਕਲਾਂ, ਸਿਰਸਾ (੧੯੭੬-੧੯੮੫) |
| ਮੈਨੇਜਰ | : ਸ੍ਰੀ ਗੁਰੂ ਹਰੀ ਸਿੰਘ ਐਜੂਕੇਸ਼ਨ ਟਰੱਸਟ ਸ੍ਰੀ ਜੀਵਨ ਨਗਰ (੧੯੮੫-੧੯੯੬) |
| ਮੈਨੇਜਰ | : ਅਨੁਪਮ ਪਬਲਿਕ ਸਕੂਲ ਐਲਨਾਬਾਦ (੧੯੯੬-੨੦੦੮) |
| ਸਰਪ੍ਰਸਤ | : ਨਾਮਧਾਰੀ ਪੰਜਾਬੀ ਸਾਹਿਤ ਸਭਾ, ਸ੍ਰੀ ਜੀਵਨ ਨਗਰ |
| ਐਵਾਰਡ | : ਸੰਤ ਤਰਨ ਸਿੰਘ ਵਹਿਮੀ ਐਵਾਰਡ-੨੦੦੮ ਹਰਿਆਣਾ ਪੰਜਾਬੀ ਸਾਹਿਤ ਅਕੈਡਮੀ ਹਰਿਆਣਾ ਸਰਕਾਰ ਵੱਲੋਂ |

### ਮਾਸਟਰ ਅਮਰੀਕ ਸਿੰਘ ਰਚਨਾ ਸੰਸਾਰ

੧. ਪਹਿਲਾ ਉਭਾਰ (ਗੀਤ-ਕਵਿਤਾਵਾਂ)
੨. ਪੰਖੜੀਆਂ (ਕਵਿਤਾ)
੩. ਗ਼ਮ ਦੀ ਮਹਿਕ (ਗ਼ਜ਼ਲ-ਸੰਗ੍ਰਹਿ)
੪. ਦਰਦ ਦਾ ਅਹਿਸਾਸ (ਗ਼ਜ਼ਲ ਸੰਗ੍ਰਹਿ)
੫. ਮਿੱਠੀਆਂ ਮਿਰਚਾਂ (ਵਿਅੰਗ-ਕਾਵਿ)
੬. ਸੱਚੀ ਤੇਰੀ ਸਿਫ਼ਤ (ਗੀਤ)
੭. ਜਿਨ ਮਾਰਗ ਦੀਆ ਬਤਾਏ (ਮਹਾਂਕਾਵਿ)
੮. ਗੁਰ ਗੀਤਾਂਜਲੀ
੯. ਸ਼ੇਅਰਾਂ ਦਾ ਸ਼ੀਰਾਜਾ
੧੦. दोहों के जाम- नेताओं ने नाम (हिन्दी)
੧੧. ਦੋ ਵਾਰ ਵਾਘਿਓਂ ਪਾਰ (ਯਾਤਰਾ)
੧੨. ਬਹਾਰ-ਏ-ਗ਼ਜ਼ਲ (ਪ੍ਰੈਸ ਵਿੱਚ)
੧੩. ਗੀਤ ਗੁੰਜਾਰ (ਪ੍ਰੈਸ ਵਿੱਚ)

# ਸਹਜਿ ਬਿਲੋਵਹੁ, ਜੈਸੇ ਤਤੁ ਨ ਜਾਈ॥

*—ਗੁਰਬਚਨ ਸਿੰਘ ਨਾਮਧਾਰੀ*

ਆਸਾ ਰਾਗ (ਪੰਨਾ-੪੭੮) ਤੇ ਦਰਜ ਭਗਤ ਕਬੀਰ ਜੀ ਦੀ ਬਾਣੀ-ਵਿਚਾਰ-ਯਾਤਰਾ ਤੇ ਤੁਰਨ ਤੋਂ ਪਹਿਲਾਂ ਇਕ ਮੌਲਿਕ ਗੱਲ ਸਮਝ ਲੈਣੀ ਚਾਹੀਦੀ ਹੈ, ਕਿ ਧਰਮ, ਸਤਿ-ਅਹਿੰਸਾ, ਦਇਆ, ਖਿਮਾ ਆਦਿ ਤੱਤਾਂ ਦਾ ਪ੍ਰਤੀਰੂਪ ਹੈ, ਅਤੇ ਧਰਮ ਸੰਪਰਦਾਵਾਂ ਇਨ੍ਹਾਂ ਤੱਤਾਂ ਦੀ ਤਰਜਮਾਨੀ ਕਰਦੀਆਂ ਹਨ। ਜਦੋਂ, ਧਰਮ ਸੰਪਰਦਾ ਵਿਚ ਇਨ੍ਹਾਂ ਤੱਤਾਂ ਦੀ ਸਵੀਕ੍ਰਿਤੀ ਸਮਾਪਤ ਹੋਣ ਲੱਗੇ, ਤਾਂ ਸਮਝ ਲੈਣਾ ਚਾਹੀਦਾ ਹੈ ਕਿ ਜਾਂ ਤਾਂ ਉਹ ਧਰਮ ਸੰਪਰਦਾ, ਧਰਮ ਵਿਹੀਨ ਹੋ ਕੇ ਸੰਪਰਦਾਇਕ ਆਤਮਹੱਤਿਆ ਵਲ ਵੱਧ ਰਹੀ ਹੈ ਜਾਂ ਫਿਰ ਉਸ ਸੰਪਰਦਾ ਵਿਚ ਧਾਰਮਕ ਪਤਨ ਦੇ ਵਿਰੁੱਧ ਜਲਦ ਹੀ ਕ੍ਰਾਂਤੀ ਦੀ ਕੂਕ ਉੱਠਣ ਵਾਲੀ ਹੈ।

ਤਕਰੀਬਨ ਢਾਈ ਹਜ਼ਾਰ ਸਾਲ ਪਹਿਲਾਂ, ਦਵੈਤ-ਅਦਵੈਤ, ਸਾਕਾਰ-ਨਿਰਾਕਾਰ, ਸ਼ੈਵ-ਵੈਸ਼ਨਵ, ਜੈਸੀ ਵਿਵਾਦ-ਚੱਕੀ ਵਿਚ ਵੈਦਿਕ ਧਰਮ ਪੀਸਿਆ ਜਾ ਰਿਹਾ ਸੀ। ਉਪਰੋਂ, ਧਰਮ-ਸੱਤਾ ਤੇ ਕਾਬਜ਼ ਪੰਡਤ-ਬ੍ਰਾਹਮਣ, ਸੱਤ, ਅਹਿੰਸਾ, ਦਇਆ, ਖਿਮਾ ਜਿਹੇ ਧਾਰਮਕ ਤੱਤਾਂ ਦੀ ਥਾਂ, ਪੂਜਾ-ਅਰਚਨਾ, ਪਿੰਡ-ਪੱਤਲ ਜਿਹੀਆਂ ਕਰਮਕਾਂਡੀ ਪ੍ਰੰਪਰਾਵਾਂ ਨੂੰ ਹੀ "ਧਰਮ" ਰੂਪ ਵਿਚ ਪ੍ਰਚਾਰਤ ਕਰ ਰਹੇ ਸਨ ਅਤੇ ਵੇਦਾਂ ਦੀ ਬ੍ਰਾਹਮਣ-ਮੁਖੀ-ਰੀਚਾਵਾਂ ਦਾ ਉਚਾਰਣ ਕਰ ਕਰ ਕੇ ਲੋਕਾਂ ਨੂੰ ਆਪਣੀ ਪੂਜਾ ਵਲ ਪ੍ਰੇਰਤ ਕਰ ਰਹੇ ਸਨ। ਸਨਾਤਨ ਧਰਮ ਦੀ ਢਹਿੰਦੀ ਕਲਾ ਦੇ ਇਸੇ ਕਾਲ ਵਿਚ, ਵੈਦਿਕ ਧਰਮ ਦੀ ਪ੍ਰਤੀਕ੍ਰਿਆ ਵਿਚ, ਜੈਨ ਧਰਮ ਅਤੇ ਬੋਧ ਧਰਮ ਸੰਪਰਦਾਵਾਂ ਦਾ ਉਦੇ ਹੋਇਆ। ਇਹਨਾਂ ਦੁਹਾਂ ਸੰਪਰਦਾਵਾਂ ਨੇ ਜਨ ਸਾਧਾਰਨ ਦੀ ਭਾਵਨਾ ਦੇ ਅਨੁਰੂਪ, ਜ਼ਾਤ-ਪਾਤ ਅਤੇ ਕਰਮਕਾਂਡ ਤੋਂ ਪਰੇ, ਆਚਾਰ-ਵਿਚਾਰ ਅਤੇ ਵਿਵਹਾਰ ਤੇ ਜ਼ੋਰ ਦਿੱਤਾ। ਇਸ ਵੇਲੇ ਤਕ ਮਹਾਂਰਸ਼ੀ ਵੇਦ ਵਿਆਸ, ਮਹਾਂਰਸ਼ੀ ਕੁਣਾਦ, ਮਹਾਂਰਸ਼ੀ ਕਪਿਲ, ਅਤੇ ਪਾਤੰਜਲੀ ਜਿਹੇ ਵੈਦਿਕ ਮਰਮੱਗ ਵਿਦਵਾਨਾਂ ਦੇ ਭਾਸ਼ਿਅ ਪ੍ਰਚਲਤ ਹੋ ਚੁੱਕੇ ਸਨ, ਪਰ ਦੁਰਭਾਗ ਵਸ ਅਜੇ ਵੀ ਉਨ੍ਹਾਂ ਦੇ ਸਰਲ ਅਨੁਵਾਦ ਆਮ ਆਦਮੀ ਤਕ ਨਹੀਂ ਪੁੱਜ ਸਕੇ ਸਨ। ਇਸ ਤਰ੍ਹਾਂ, ਇਕ ਹਜ਼ਾਰ ਸਾਲ ਤੋਂ ਵੱਧ ਸਮੇਂ ਤਕ ਧਾਰਮਕ ਵਿਵਾਦ ਵਿਚ ਫਸੇ ਵੈਦਿਕ ਧਰਮ ਨੂੰ ੧੩ਵੀਂ ਸਦੀ ਤਕ "ਇਸਲਾਮ" ਦੀ ਕੜੀ ਵੰਗਾਰ ਮਿਲਨੀ ਸ਼ੁਰੂ ਹੋ ਗਈ। ਦੂਜੇ ਪਾਸੇ ਰਾਮ ਭਗਤੀ ਸ਼ਾਖਾ ਅਤੇ ਕ੍ਰਿਸ਼ਨ ਭਗਤੀ ਸ਼ਾਖਾ ਵਿਵਾਦ ਨੇ ਸਨਾਤਨ ਧਰਮ ਪ੍ਰੰਪਰਾ ਵਿਚ ਹੀ ਦੋ ਪ੍ਰਸਪਰ ਵਿਰੋਧੀ ਮਤ ਅਵਲੰਬੀਆਂ ਨੂੰ ਵਾਦ-ਵਿਵਾਦ ਮੋਰਚਿਆਂ ਤੇ ਖੜਾ ਕਰ ਦਿੱਤਾ। ਦਿਨ-ਬ-ਦਿਨ ਬਦਲਦੇ ਹੋਏ ਸਿਆਸੀ ਹਾਲਾਤ ਵੀ ਭਾਰਤੀ ਜੀਵਨਧਾਰਾ ਨੂੰ ਤੇਜ਼ੀ ਨਾਲ ਪ੍ਰਭਾਵਤ ਕਰ ਰਹੇ ਸਨ। ਮੁਗਲ ਆਕ੍ਰਮਣਕਾਰੀ, ਮਾਲ ਅਸਬਾਬ ਦੀ ਲੁੱਟ ਖੋਹ ਦੇ ਨਾਲ ਨਾਲ ਸੁੰਦਰ ਬਹੂ-ਬੇਟੀਆਂ ਨੂੰ ਵੀ "ਮਾਲੇ ਗ਼ਨੀਮਤ" ਦੇ ਰੂਪ ਵਿਚ ਜਬਰਨ ਹਰਮ ਦੀ ਸ਼ੈਅ ਬਣੌਨ ਲੱਗੇ। ਇਸ ਤੋਂ ਡਰ ਕੇ ਜਮਦੀਆਂ ਲੜਕੀਆਂ ਦੀ ਹੱਤਿਆ, ਸਤੀ ਪ੍ਰਥਾ ਅਤੇ ਬਾਲ ਵਿਵਾਹ ਜਿਹੀਆਂ ਮਨੁੱਖੀ ਜੀਵਨ ਵਿਰੋਧੀ ਪ੍ਰੰਪਰਾਵਾਂ ਨੇ ਜਨਮ ਲਿਆ। ਐਸੇ ਸਮੇਂ ਹੀ, ਮੱਧ ਕਾਲ ਵਿਚ, ਭਗਤ ਕਬੀਰ (ਸੰਨ ੧੩੯੮) ਨੇ ਵੱਖ-ਵੱਖ ਸੰਪਰਦਾਵਾਂ ਅਤੇ ਮਤ-ਮਤਾਂਤਰਾਂ ਦੇ ਵਿਵਾਦ ਗ੍ਰਸਤ ਲੋਕਾਂ ਨੂੰ ਧਰਮ ਦੇ ਨਰੋਲ ਰੂਪ ਨਾਲ ਜੋੜਨ ਲਈ ਫਾਰਮੂਲਾ ਪੇਸ਼ ਕੀਤਾ-

"ਹਰਿ ਕਾ ਬਿਲੋਵਨਾ, ਬਿਲੋਵਹੁ ਮੇਰੇ ਭਾਈ॥
ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ॥
(ਆਸਾ ਰਾਗ ਪੰਨਾ-੪੭੮)

ਪ੍ਰਮੇਸ਼ਰ ਦੀ ਖੋਜ ਕਰੋ, ਧਰਮ ਦਾ ਮੰਥਨ ਕਰੋ, ਧਾਰਮਕ ਅਕੀਦਿਆਂ ਨੂੰ ਰਿੜਕੋ, ਪਰ ਧਿਆਨ ਰਹੇ, ਕਿਤੇ ਧਰਮ ਤੱਤ ਨਸ਼ਟ ਨਾ ਹੋ ਜਾਣ।

ਮਨੂ ਸਮ੍ਰਿਤੀ ਵਿਚ, ਮਨੂ ਜੀ ਨੇ ਧਰਮ ਦੇ ਦਸ ਤੱਤ ਦੱਸੇ ਹਨ-

ਧ੍ਰੀਤੀਸ਼ ਛਮਾ ਦਮੋ, ਅਸਤੇਯੰ, ਸ਼ੋਚਮਿੰਦ੍ਰਿਅਨਿਗ੍ਰਹ
ਧੀਰ, ਵਿਦਿਆ, ਸਤਿਅਮ, ਅਕ੍ਰੋਧੋ, ਦਸਮ ਧਰਮਸਯ ਲੱਛਣਮ॥ (ਮਨੂ ਸਮ੍ਰਿਤੀ)

ਜੀਆਂ ਦੀ ਰਖਿਆ, ਖਿਮਾ, ਬ੍ਰਹਮਚਰਿਆ, ਪਰਾਇਆ ਹੱਕ ਨਾ ਲੈਣਾ, ਸੁੱਚ, ਇੰਦ੍ਰੀਆਂ ਨੂੰ ਵਸ਼ ਕਰਨਾ, ਧੀਰਜ, ਵਿਦਿਆ, ਸੱਤ ਅਤੇ ਕ੍ਰੋਧ ਨਾ ਕਰਨਾ, ਧਰਮ ਦੇ ਦਸ ਤੱਤ ਹਨ। ਇਨ੍ਹਾਂ ਵਿਚੋਂ ਕਿਸੇ ਤੱਤ ਤੇ ਸੱਟ ਲੱਗੇ, ਤਾਂ ਧਰਮ ਜ਼ਖਮੀ ਹੁੰਦੈ। ਧਰਮ ਪੱਖ ਦਾ ਰਾਹੀਂ ਸਦਾ ਤਿੰਨਾਂ ਤੱਤਾਂ ਦੀ ਰਖਿਆ ਲਈ ਸੁਚੇਤ ਹੁੰਦੈ ਅਤੇ ਵਿਪਰੀਤ ਪਰਿਸਥਿਤੀਆਂ ਵਿਚ ਵੀ ਇਸ ਧਰਮ-ਆਦਰਸ਼ ਦੀ ਅਵਹੇਲਨਾ ਨਹੀਂ ਹੋਣ ਦਿੰਦਾ।

ਮੱਖਣ ਸ਼ਾਹ ਲੁਬਾਣਾ ਦੇ, ਬਕਾਲੇ ਵਿਖੇ, "ਗੁਰੂ ਲਾਧੋ ਰੇ" ਦਾ ਹਿਰਦਾ ਸਪਰਸ਼ੀ ਢੰਢੋਰਾ ਦੇਣ ਤੋਂ ਬਾਦ, ਈਰਖਾਵਾਦੀ ਧੀਰਮਲ ਦੇ ਇਸ਼ਾਰੇ ਤੇ ਨੌਵੇਂ ਪਾਤਸ਼ਾਹ ਤੇ ਗੋਲੀ ਚਲਾਈ। ਦੇਵਯੋਗ ਨਾਲ ਪਾਤਸ਼ਾਹ ਦੇ ਸਿਰ ਨੂੰ ਛੂਹ ਕੇ ਗੋਲੀ ਨਿਕਲ ਗਈ। ਆਪਣੇ ਸਾਥੀਆਂ ਦੇ ਨਾਲ ਸਾਰਾ ਧਨ ਪਦਾਰਥ ਚੁੱਕ ਕੇ ਲੈ ਗਏ। ਇਹ ਖਬਰ ਸੁਣ ਕੇ ਮਖਣ ਸ਼ਾਹ, ਮਾਮੇ ਕ੍ਰਿਪਾਲ

ਚੰਦ ਅਤੇ ਆਪਣੇ ਸਾਥੀਆਂ-ਸੇਵਾਦਾਰਾਂ ਸਹਿਤ ਧੀਰਮਲ ਦੇ ਖੇਮੇ ਤੇ ਹਮਲਾ ਕਰ ਦਿੱਤਾ। ਸਾਰਿਆਂ ਨੂੰ ਚੰਗੀ ਤਰ੍ਹਾਂ ਮਾਰਿਆ ਕੁੱਟਿਆ। ਸਾਰੇ ਸਮਾਨ ਦੇ ਨਾਲ-ਨਾਲ ਆਦਿ ਸ੍ਰੀ ਗ੍ਰੰਥ ਸਾਹਿਬ ਲੈ ਕੇ ਸਤਿਗੁਰੂ ਜੀ ਪਾਸ ਪੁੱਜਿਆ। ਜਦੋਂ ਸਾਰਾ ਵਿਰਤਾਂਤ ਸੁਣਾਇਆ, ਤਾਂ ਪਾਤਸ਼ਾਹ ਮੁਸਕੁਰਾ ਕੇ ਕਿਹਾ, "ਉਹ ਮਾਇਆ ਨਾਲ ਪਿਆਰ ਕਰਦਾ ਹੈ, ਉਸਨੂੰ ਧਨ-ਪਦਾਰਥ ਮੋੜ ਦਿਓ। ਆਪਣੀ ਵੀ ਜੋ ਧਨ ਸਮੱਗਰੀ ਹੈ, ਸਭਿ ਉਸਨੂੰ ਦੇ ਦਿਓ।"

"ਕਹਾ ਭਇਓਂ ਜੋ ਲੈ ਗਇਓਂ ਚਤ੍ਰਤ,
ਸੋ ਚਿਤ ਨ ਹਮਕੋ ਜਰਾ ਨੁ ਕਾਈ॥
ਨਹੀਂ ਦਰਬ ਕੀ ਖਾਤਰ,
ਗੁਰੂ ਨਾਨਕ ਨੇ ਦੁਕਾਨ ਪਾਈ॥
ਦੀਜੈ ਵਸਤ ਜੋ ਹੈ ਤਿਨ ਕੇਰੀ,
ਨਿਜ ਦਰਬ ਕੌ ਭੀ ਦੀਜੈ ਫੇਰੀ॥" (ਭਾਈ ਸੰਤੋਖ ਸਿਘ)

ਆਪਣਾ ਸਾਰਾ ਧਨ ਅਤੇ ਪਦਾਰਥ ਦੇ ਕੇ ਵੀ, ਆਪਣੇ ਤੇ ਹੋਇ ਹਮਲੇ ਲਈ ਵੀ ਧੀਰਮਲ ਨੂੰ ਮੁਆਫ ਕਰ ਕੇ ਨੌਵੇਂ ਪਾਤਸ਼ਾਹ ਨੇ ਦਇਆ, ਖਿਮਾ ਅਤੇ ਮਾਇਆ ਪ੍ਰਤੀ ਨਿਰਲੇਪਤਾ ਦਾ ਆਦਰਸ਼ ਰੱਖਿਆ... ਧਰਮ ਤੱਤ ਨੂੰ ਸੁਰਖਿਅਤ ਰੱਖਿਆ।

ਮਹਾਂਰਿਸ਼ੀ ਵੇਦ ਵਿਆਸ ਜੀ ਨੇ ਅਠਾਰਾਂ ਪੁਰਾਣਾਂ ਦਾ ਸੰਕਲਨ ਕਰ ਲਿਆ ਤਾਂ ਦੇਵਰਿਸ਼ੀ ਨਾਰਦ ਜੀ ਨੇ ਕਿਹਾ, "ਇਨੇ ਵੱਡੇ-ਵੱਡੇ ਪੁਰਾਣਾਂ, ਗ੍ਰੰਥਾਂ ਦਾ ਅਧਿਐਨ, ਆਮ ਆਦਮੀ ਲਈ ਸੰਭਵ ਨਹੀਂ, ਤੁਸੀਂ ਕਿਰਪਾ ਕਰਕੇ ਦੋ ਪੰਕਤੀਆਂ ਵਿਚ ਇਸਦਾ ਸਾਰ ਦੱਸੋ। ਤਾਂ ਵੇਦ ਵਿਆਸ ਜੀ ਨੇ ਕਿਹਾ,

"ਅਸਟਾ ਦਸ ਪੁਰਾਣੇਸੁ, ਬਿਆਸਸਯ ਵਚਨਮ੍ ਦਵਯਮ੍,
ਪਰੋਪਕਾਰਾਯ ਪੁਨਿਯਾਯ, ਪਾਪਾਯ ਪਰ ਪੀੜਨਮ॥

ਇਨ੍ਹਾਂ ਅਠਾਰਾਂ ਪੁਰਾਣਾਂ ਵਿਚ ਮੈਂ ਦੋ ਹੀ ਗੱਲਾਂ ਲਿਖੀਆਂ ਹਨ :

ਪਰਉਪਕਾਰ ਪੁੰਨ ਹੈ ਅਤੇ ਦੂਸਰਿਆਂ ਨੂੰ ਦੁਖ ਦੇਣਾ ਪਾਪ ਹੈ-।

ਇਸੇ ਕਰਕੇ ਸਾਰੇ ਧਰਮ ਗੁਰੂਆਂ ਨੇ, ਪੀਰਾਂ-ਪੈਗੰਬਰਾਂ ਨੇ ਇਨਾਂ ਧਰਮ ਤੱਤਾਂ ਦੀ ਨੀਂਹ ਤੇ ਧਰਮ-ਸੰਪਰਦਾ ਦੀ ਉਸਾਰੀ ਕੀਤੀ ਅਤੇ ਪ੍ਰਮੇਸ਼ਰ ਦੀ ਦਇਆਲੂ ਪ੍ਰਕ੍ਰਿਤੀ ਅਨੁਸਾਰ, ਲੋਭ ਤੋਂ ਪਰੇ, ਈਰਖਾ ਦਵੈਤ ਤੋਂ ਹੀਨ, ਸਰਬ ਪ੍ਰਤੀ ਸਦਭਾਵਨਾ ਪੂਰਨ ਮਨੁੱਖੀ ਸਮਾਜ ਨਿਰਮਾਣ ਦਾ ਯਤਨ ਕੀਤਾ। ਇਸੇ ਭਾਵ ਦੀ ਛਾਂ ਹੇਠ, ਗੁਰੂ ਨਾਨਕ ਨੇ ਧਰਮ ਦਾ ਪਰੀਚੈ ਕਰਵਾਇਆ।

"ਧੌਲੁ ਧਰਮੁ ਦਇਆ ਕਾ ਪੂਤੁ, ਸੰਤੋਖੁ ਥਾਪਿ ਰਖਿਆ ਜਿਨਿ ਸੂਤਿ"- (ਜਪੁਜੀ)

ਧਵਲ ਅਰਥਾਤ ਸੁਫੇਦ, ਮੈਲ ਤੋਂ ਰਹਿਤ, ਧਰਮ, ਦਇਆ ਦੀ ਕੁੱਖ ਤੋਂ ਜਨਮ ਲੈਂਦਾ ਹੈ ਅਤੇ ਸੰਤੋਖ (ਨਿਰਲੋਭਤਾ) ਨਾਲ ਇਹ ਸੰਸਾਰ ਨੂੰ ਸੰਤੁਲਤ ਰੱਖਦਾ ਹੈ। ਦਇਆ-ਭਾਵ ਦੀ ਸਥਾਪਣਾ ਦੇ ਪ੍ਰਿਪੇਖ ਵਿਚ ਵੇਦਾਂਤ ਵਿਆਖਿਆ ਕਰਦਿਆਂ ਅਤੇ ਗਿਆਰਾਂ ਉਪਨਿਸ਼ਦਾਂ ਤੇ ਭਾਸ਼ਿਆ ਲਿਖਦਿਆਂ ਆਦਿ ਸ਼ੰਕਰਾਚਾਰਿਆ ਨੇ ਕਿਹਾ, "ਬ੍ਰਹਮੇਵ ਇਦਮ ਸਰਵ"-ਅਰਥਾਤ-ਸਾਰਾ ਪਸਾਰਾ ਬ੍ਰਹਮ ਦਾ ਹੈ ਅਤੇ ਸਭਿ ਵਿਚ ਉਹ (ਸੂਖਮ ਰੂਪ ਵਿਚ) ਆਪ ਬ੍ਰਹਮ ਹੀ ਹੈ।

ਇਸਲਾਮ ਮਤ ਅਨੁਸਾਰ, ਮੁਹੰਮਦ ਸਾਹਿਬ ਅੱਲਾਹ ਦੇ ਰਸੂਲ (ਪੈਗੰਬਰ) ਸਨ ਅਤੇ ਕੁਰਾਣ ਸ਼ਰੀਫ, ਅੱਲਾਹ ਤੋਂ, ਮੁਹੰਮਦ ਸਾਹਿਬ ਨੂੰ ਮਿਲੇ ਫਰਮਾਨ ਦਾ ਪ੍ਰਗਟਾਵਾ ਹੈ। ਕੁਰਾਣ ਸ਼ਰੀਫ ਵਿਚ ਕੁਲ ੧੧੪ ਸੂਰਤਾਂ (ਅਧਿਆਏ) ਅਤੇ ੬੨੩੭ ਆਇਤਾਂ ਹਨ। ਇਸਲਾਮ ਦੇ ਇਸ ਪਵਿੱਤਰ ਧਰਮ ਗ੍ਰੰਥ ਦੀ ਪਹਿਲੀ ਸੂਰਤ ਦੀ ਪਹਿਲੀ ਆਇਤ-

ਲਾ ਇਲਾਹਾ ਇਲਅੱਲਾਹ, ਮੁਹੰਮਦ ਰਸੂਲ ਅੱਲਾਹ-

ਅੱਲਾਹ ਦੀ ਕਿਸੇ ਨਾਲ ਬਰਾਬਰੀ ਨਹੀਂ ਕੀਤੀ ਜਾ ਸਕਦੀ ਅਤੇ ਮੁਹੰਮਦ ਸਾਹਿਬ ਉਸਦੇ ਰਸੂਲ ਹਨ।

ਦੂਸਰੀ- ਆਇਤ ਵਿਚ-ਅੱਲਾਹ ਦਾ ਪ੍ਰੀਚੈ (ਉਸਦੀ ਪ੍ਰਕ੍ਰਿਤੀ ਜਾਂ ਸੁਭਾਅ ਅਨੁਸਾਰ) ਦਿੱਤਾ ਗਿਆ ਹੈ-

ਅਲ ਹਮਦੂ ਲਿੱਲਾਹਿ, ਰੱਬੀਲ ਆਲਮੀਨ
ਅਰਹਿ ਮਾਨੀਰ...ਰ...ਰਹੀਮ॥

ਉਹ ਮਹਾਨ ਹੈ ਕਿਉਂਕਿ ਉਹ ਸਾਰੀ ਸ੍ਰਿਸ਼ਟੀ ਦੀ ਪਾਲਨਾ ਕਰਦਾ ਹੈ... ਆਪਣੇ ਦਇਆ ਭਾਵ ਨਾਲ "ਰਚਨਾ ਕਰਦਾ ਹੈ...ਉਹ ਰਹੀਮ ਹੈ, ਕ੍ਰਿਪਾਲੂ ਹੈ।" ਗਹੁ ਨਾਲ ਵੇਖੀਏ ਤਾਂ, ਉਪਰੋਕਤ ਧਰਮ ਤੱਤਾਂ ਦੇ ਅਧਾਰ ਤੇ ਸਾਰੀਆਂ ਸੰਪਰਦਾਵਾਂ ਸਿਰਜਤ ਹੋਈਆਂ ਅਤੇ ਉਨ੍ਹਾਂ ਸੰਪਰਦਾਵਾਂ ਵਿਚ ਸਮਰਸਤਾ ਬਣਾਈ ਰੱਖਣ ਦੀ ਜ਼ਿੰਮੇਵਾਰੀ ਧਰਮ ਪ੍ਰਮੁੱਖ ਦੀ ਅਤੇ ਉਸਦੇ ਅਨੁਯਾਈਆਂ ਦੀ ਹੁੰਦੀ ਹੈ। ਇਸੇ ਧਰਮ ਤੱਤ ਦੀ ਸੁਰੱਖਿਆ ਦੇ ਮੱਦੇ ਨਜ਼ਰ ਸੰਨ ੧੯੩੪ ਵਿਚ, ਗੁਰੂ ਨਾਨਕ ਨਾਮਲੇਵਾ ਸਰਬ ਸੰਪਰਦਾ ਸੰਮੇਲਨ ਵੇਲੇ, ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਅੱਗੇ "ਦਸ ਗੁਰੂਆਂ ਦੀ ਅਰਦਾਸ" ਦੀ ਸ਼ਰਤ ਰੱਖੀ ਗਈ ਤਾਂ, ਸਤਿਗੁਰਾਂ ਫਰਮਾਇਆ, "ਭਾਵੇਂ ਇਕ ਗੁਰੂ ਦੀ ਅਰਦਾਸ ਕਰ ਲਵੋ ਪਰ ਗੁਰੂ ਨਾਨਕ ਦੇ ਸਿਰਜੇ ਹੋਈ ਸਮਾਜ ਦੀ ਸਦਭਾਵਨਾ ਬਰਕਰਾਰ ਰਖੋ।"

ਸ਼ਾਸਤਰਾਂ ਵਿਚ ਮਨੁੱਖ ਦੀਆਂ ਚਾਰ ਕਲਾਵਾਂ, ਚਾਰ ਪੁਰਸ਼ਾਰਥ ਦੱਸੇ ਗਏ ਹਨ; ਧਰਮ, ਅਰਥ, ਕਾਮ ਅਤੇ ਮੋਖ। ਇਨ੍ਹਾਂ ਚਾਰਾਂ ਤੱਤਾਂ ਦੀ ਸੰਤੁਲਤ ਸੁਰਖਿਆ ਜ਼ਰੂਰੀ ਹੈ। ਇਨ੍ਹਾਂ ਵਿਚੋਂ ਇਕ ਤੱਤ ਵੀ ਟੁੱਟੇ ਤਾਂ ਸਮਾਜ ਟੁੱਟਦਾ ਹੈ। ਤ੍ਰੇਤਾ ਯੁੱਗ ਵਿਚ ਕੈਕਈ ਕੋਲੋਂ ਇਕ ਗਲਤੀ ਹੋ ਗਈ। ਉਸਨੇ ਮਾਂ ਦੇ ਧਰਮ-ਆਦਰਸ਼ ਨੂੰ ਆਪਣੀ ਮਮਤਾ-ਮੋਹ ਅੱਗੇ ਤਿਰੋਹਿਤ ਕਰ ਦਿੱਤਾ...ਵੱਡੇ ਪੁੱਤਰ ਰਾਮ ਦੇ ਅਧਿਕਾਰ ਖੋਹਣ ਦੀ ਭੁੱਲ ਕੀਤੀ।... ਪਤੀ ਪ੍ਰਮੇਸ਼ਵਰ, ਰਾਜਾ ਦਸ਼ਰਥ ਦੀ ਇੱਛਾ ਨੂੰ

ਪਲਟਾਉਣ ਦੀ ਮਾੜੀ ਚਾਲ ਖੇਡੀ। ਨਤੀਜਾ, ਰਾਜਾ ਦਸ਼ਰਥ ਦਾ ਦੇਹ-ਅੰਤ ਹੋ ਗਿਆ, ਦੋ ਪੁੱਤਰਾਂ (ਰਾਮ-ਲੱਛਮਣ) ਦਾ ਬਨਵਾਸ ਅਤੇ ਦੋ ਪੁੱਤਰਾਂ (ਭਰਤ-ਸ਼ਤਰੂਘਨ ਦਾ ਰਾਜ ਤਿਆਗ ਉਪਰੰਤ) ਸੰਨਿਆਸ ਜੀਵਨ! ਸਾਰਾ ਰਘੂਕੁਲ...ਸਾਰਾ ਅਵਧ ਸਮੇਂ ਦੇ ਉਦਾਸੀ ਪੂਰਨ ਹਨੇਰੇ ਵਿਚ ਗਰਕ ਹੋ ਗਿਆ। ਤਾਂ ਗੁਰੂ ਨਾਨਕ ਪਾਤਸ਼ਾਹ ਸੁਚੇਤ ਕਰਦੇ ਹਨ,

"ਤ੍ਰੇਤੈ ਧਰਮ ਕਲਾ ਇਕ ਚੂਕੀ,
ਤੀਨਿ ਚਰਣ ਇਕ ਦੁਬਿਧਾ ਸੂਕੀ॥
ਗੁਰਮੁਖਿ ਹੋਵੈ ਸੁ ਸਾਚ ਵਖਾਣੈ,
ਮਨਮੁਖਿ ਪਚੈ ਅਵਾਈ ਹੇ॥ (ਪੰ-੧੦੨੩)

ਤਾਂ ਸੰਨ ੧੪੫੧ (ਲਗਭਗ) ਭਗਤ ਕਬੀਰ ਜੀ, ਸੰਪਰਦਾਇਕ-ਅੰਹਕਾਰ ਵਿਚ ਉਲਝੇ ਹੋਈ ਧਰਮ ਅਵਲੰਬੀਆਂ ਨੂੰ ਸਮਝੌਤੇ ਦਾ ਇਕ ਸਾਂਝਾ ਫਾਰਮੂਲਾ ਦਿੰਦੇ ਹਨ- "ਸਹਜਿ-ਬਿਲੋਵਹੁ ਜੈਸੇ ਤਤੁ ਨ ਜਾਈ॥"

ਉਸ ਪ੍ਰਭੂ ਨੂੰ ਸਾਕਾਰ ਰੂਪ ਵਿਚ ਰੇਖਾਂਕਤ ਕਰੋ...ਉਸਦੀ ਰੂਪ ਰੇਖਾ...ਉਸਦਾ ਪਹਿਰਾਵਾ...ਉਸਦੀ ਰਹਿਤ-ਮਰਿਆਦਾ...ਸਭ ਦਾ ਮੰਥਨ ਕਰੋ। ਆਪਣੀਆਂ ਸੰਪਰਦਾਇਕ ਮਾਣਤਾਵਾਂ ਅਨੁਸਾਰ ਸੰਤ-ਬਾਣੀ ਦੀ ਵਿਆਖਿਆ ਕਰੋ, ਪਰ ਸੁਚੇਤ ਰਹਿਣਾ...ਕਿਤੇ ਸੰਪਰਦਾਇਕ ਮੰਡਨ ਦੀ ਮਨੋਦਸ਼ਾ ਭਟਕ ਨ ਜਾਏ...ਕਿਤੇ ਦੂਸਰੀਆਂ ਸੰਪਰਦਾਵਾਂ ਦਾ ਖੰਡਨ ਨਾ ਕਰ ਬੈਠਨਾ...ਕਿਸੇ ਦੀ ਧਾਰਮਕ ਆਸਥਾ ਤੇ ਚੋਟ ਨ ਕਰ ਬੈਠਨਾ... ਧਰਮ ਦੇ ਮੂਲ ਤੱਤ ਤੇ ਸੱਟ ਨਾ ਲਾ ਦੇਣੀ।

ਪੰਜਵੇਂ ਪਾਤਸ਼ਾਹ, ਸ੍ਰੀ ਗੁਰੂ ਅਰਜਨ ਦੇਵ ਜੀ ਨੇ, ਸੰਪਰਦਾਵਾਦ ਅਤੇ ਪ੍ਰਾਂਤਵਾਦ ਦੀਆਂ ਸੰਕੀਰਣ ਕੰਧਾਂ ਨੂੰ ਢਾਅ ਕੇ, ਇਕ ਸਰਵ ਸਾਂਝੇ ਧਰਮ ਗ੍ਰੰਥ ਆਦਿ ਸ੍ਰੀ ਗ੍ਰੰਥ ਸਾਹਿਬ ਦੇ ਰੂਪ ਵਿਚ ਸੰਸਾਰ ਦੇ ਨਿਵੇਕਲੇ ਧਰਮ ਦਰਸ਼ਨ ਦਾ ਸੰਦੇਸ਼ ਦਿੱਤਾ। ਬੰਗਾਲ ਤੋਂ ਜੈ ਦੇਵ, ਮਹਾਰਾਸ਼ਟਰ ਤੋਂ ਨਾਮਦੇਵ, ਭਗਤ ਤ੍ਰਿਲੋਚਨ, ਰਾਜਸਥਾਨ ਤੋਂ ਭਗਤ ਪੀਪਾ, ਧੰਨਾ ਅਤੇ ਮੀਰਾਬਾਈ, ਮਧਿਆ ਪ੍ਰਦੇਸ਼ ਤੋਂ ਸੈਣ ਨਾਈ, ਉੱਤਰ ਪ੍ਰਦੇਸ਼ ਤੋਂ ਭਗਤ ਕਬੀਰ, ਰੈਦਾਸ, ਸੂਰਦਾਸ, ਰਾਮਾਨੰਦ, ਅਤੇ ਭੀਖਣ ਬਿਹਾਰ ਤੋਂ ਬੇਣੀ ਜੀ, ਪੰਜਾਬ ਤੋਂ ਗੁਰੂ ਸਾਹਿਬਾਨ, ਸ਼ੇਖ ਫਰੀਦ ਅਤੇ ਭੱਟ, ਅਤੇ ਸਿੰਧ ਤੋਂ ਸਧਨਾ ਕਸਾਈ ਦੀ ਗੁਰੂ ਗ੍ਰੰਥ ਸਾਹਿਬ ਵਿਚ ਸਾਂਝੀ ਸ਼ਮੂਲੀਅਤ, ਭਾਰਤੀ ਅਧਿਆਤਮ ਦੇ "ਸਰਵ ਧਰਮ, ਸਮ ਭਾਵ" ਦਾ ਉਤਕ੍ਰਿਸ਼ਟ ਨਮੂਨਾ ਹੈ।

ਧਰਮ ਸੰਪਰਦਾਵਾਂ ਦਾ ਮੰਤਵ ਹੈ, ਮਨੁੱਖ ਨੂੰ ਧਰਮ ਤੱਤਾਂ ਨਾਲ ਜੋੜ ਕੇ ਇਕ ਸਮਾਨ ਧਾਰਮਕ-ਵਿਚਾਰ ਪ੍ਰਵਾਹ ਵਿਚ ਤੋਰਨਾ। ਸੰਨ ੧੮੯੩ ਵਿਚ ਸ਼ਿਕਾਗੋ ਅਤੇ ਇੰਗਲੈਂਡ ਤੋਂ ਵਾਪਸ ਆਉਣ ਤੋਂ ਬਾਦ ਸਵਾਮੀ ਵਿਵੇਕਾਨੰਦ ਨੇ ਕਿਹਾ, ਆਪਣੇ ਗੁਰੂ-ਵਚਨਾਂ ਨੂੰ ਵਸੀਲਾ ਬਣਾ ਕੇ ਮੈਂ ਹਰ ਥਾਂ, ਮਨੁੱਖ ਨੂੰ ਉਸਦੇ ਅੰਦਰ ਮੌਜੂਦ ਸੱਤ ਨਾਲ ਜੋੜਨ ਦਾ ਉਪਰਾਲਾ ਕੀਤਾ ਹੈ। ਇਸ ਸੱਤ-ਪ੍ਰਕਾਸ਼ ਵਿਚ ਹਿੰਦੂ-ਮੁਸਲਿਮ-ਈਸਾਈ ਦਾ ਭੇਦ ਮਿਟ ਜਾਂਦਾ ਹੈ।

੨ ਫਰਵਰੀ ੨੦੦੮ ਨੂੰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਖੇ, "ਧਰਮ ਅਤੇ ਮਨੁੱਖੀ ਸਮਾਜਕ ਜ਼ਿੰਮੇਵਾਰੀਆਂ" ਵਿਸ਼ੇ ਤੇ ਬੁੱਧੀਜੀਵੀਆਂ ਦਾ ਸੈਮੀਨਾਰ ਹੋਇਆ। ਜੋਹਾਂਸ ਯੂਨੀਵਰਸਿਟੀ, ਜਰਮਨੀ ਦੇ ਪ੍ਰਮੁੱਖ ਵਿਦਵਾਨ ਡਾ. ਕਿਰਨਾਡ ਮਿਜੀਕ (Dr. Kirnad Migic) ਨੇ ਕਿਹਾ, "ਧਰਮ ਦਾ ਮੁੱਖ ਮੰਤਵ ਮਨੁੱਖੀ ਸਮਾਜ ਦੇ ਵੱਖ-ਵੱਖ ਸੰਪਰਦਾਵਾਂ ਵਿਚ ਸੰਤੁਲਨ ਕਾਇਮ ਰਖਣਾ ਹੈ। ਪਰ ਅੱਜ ਸਮਾਂ ਸੁਚੇਤ ਹੋਣ ਦਾ ਹੈ। ਧਰਮ ਸੰਪਰਦਾਵਾਂ ਦਾ ਰਾਜਨੀਤੀ ਨਾਲ ਅਨੈਤਿਕ ਸਹਿਵਾਸ ਹੋ ਰਿਹਾ ਹੈ। ਆਪਣੀ ਸੰਪਰਦਾ ਦੀਆਂ ਛੋਟੀਆਂ-ਛੋਟੀਆਂ ਜ਼ਰੂਰਤਾਂ ਪੂਰੀਆਂ ਕਰਨ ਲਈ ਪੂਰੀ ਸੰਪਰਦਾ ਲਈ ਗੈਰ ਧਾਰਮਕ ਸਮਝੌਤਾ ਕਰ ਰਹੇ ਹਨ। ਜੇ ਸਮਾਂ ਰਹਿੰਦਿਆਂ, ਧਰਮ-ਸੰਪਰਦਾਵਾਂ ਦਾ ਸਵਤੰਤਰ ਅਤੇ ਗੁਰੂਆਂ-ਪੀਰਾਂ ਦਾ ਬੇਪਰਵਾਹ ਸਰੂਪ ਕਾਇਮ ਨਾ ਰੱਖਿਆ ਜਾ ਸਕਿਆ ਤਾਂ ਧਰਮਸੰਸਥਾਵਾਂ ਵਿਚ ਵੜੇ ਹੋਈ ਸਿਆਸੀ ਦਲਾਲ, ਸਮਾਜਕ ਸੰਤੁਲਨ ਅਤੇ ਸਮਰਸਤਾ ਤਬਾਹ ਕਰ ਦੇਣਗੇ।

ਤਕਰੀਬਨ ਛੇ ਸੌ ਸਾਲ ਤੋਂ ਬਾਦ, ਅੱਜ ਵੀ ਭਗਤ ਕਬੀਰ ਦੀ ਇਹ ਚੇਤਾਵਨੀ, ਪੂਰੀ ਤਰ੍ਹਾਂ ਪ੍ਰਸੰਗਿਕ ਹੈ। ਡੇਰਿਆਂ ਦਾ ਵਿਵਾਦ ਅਤੇ ਸੰਪਰਦਾਇਕ ਸੰਘਰਸ਼ ਅਖਬਾਰਾਂ ਦੀਆਂ ਸੁਰਖੀਆਂ ਬਣ ਰਹੇ ਹਨ। ਸਭ ਤੋਂ ਵੱਧ ਖਤਰਾ ਇਹ ਹੈ ਕਿ ਅੱਜ ਆਮ ਆਦਮੀ ਦਾ ਜੀਵਨ ਤਨਾਅਗ੍ਰਸਤ ਹੈ। ਕੰਮ-ਰੋਜ਼ਗਾਰ, ਨੌਕਰੀ ਹਰ ਥਾਂ ਅੱਗੇ ਵੱਧਣ ਦੀ ਹੋੜ ਵਿਚ ਵਿਅਕਤੀ ਪਰਿਵਾਰ ਅਤੇ ਸਮਾਜ ਤੋਂ ਕੱਟ ਰਿਹੈ। ਚਾਹਤ (ਐਮਬੀਸ਼ਨ) ਦੀਆਂ ਉੱਚੀਆਂ ਉੜਾਨਾਂ ਨੇ ਵਿਅਕਤੀ ਨੂੰ ਲੋਭੀ ਸੁਆਰਥੀ ਬਣਾ ਦਿੱਤਾ ਹੈ ਅਤੇ ਇਸ ਟੀਚੇ ਦੀ ਪ੍ਰਾਪਤੀ ਲਈ ਆਪਣੇ ਬੇਗਾਨੇ ਕਿਸੇ ਨੂੰ ਪਉੜੀ ਬਣਾ ਕੇ ਉਪਰ ਪੁੱਜਣ ਨੂੰ ਉਤਾਵਲਾ ਹੈ। ਅੰਦਰੋਂ, ਆਦਮੀ ਆਪਣੇ ਆਪ ਤੋਂ ਦੂਰ ਹੋ ਰਿਹੈ... ਤਨਾਅ ਅਤੇ ਆਕ੍ਰੋਸ਼ ਨਾਲ ਭਰਿਆ ਪਿਆ ਹੈ। ਇਸੇ ਸਮਾਜਕ ਦੁਰਵਿਵਸਥਾ ਵਿਚ, ਕੋਈ ਆਪਣੇ ਬਾਸ ਨਾਲ ਕੋਈ ਘਰ ਦੀ ਜਨਾਨੀ ਨਾਲ, ਕੋਈ ਭੈਣਾਂ-ਭਰਾਵਾਂ ਨਾਲ ਅਤੇ ਕੋਈ ਬਗੈਰ ਕਿਸੇ ਕਾਰਣ ਗੁਆਂਢੀ ਨਾਲ ਲੜ ਝਗੜ ਰਿਹੈ। ਹਰ ਕੋਈ ਚਲਦਾ-ਫਿਰਦਾ ਬਰੂਦ ਦਾ ਗੋਲਾ ਬਣਿਆ ਹੋਇਐ...ਅੰਦਰ ਦਾ ਗੁੱਸਾ ਕੱਢਣ ਨੂੰ ਬਹਾਨੇ ਢੂੰਡ ਰਿਹੈ। ਕਿਸੇ ਰੋਡਵੇਜ਼ ਬੱਸ ਦੇ ਡ੍ਰਾਈਵਰ ਤੋਂ ਭੁੱਲ ਨਾਲ ਵੱਜ ਗਈ, ਤਾਂ ਰੋਡਵੇਜ਼ ਦੀਆਂ ਦਰਜਨਾਂ ਬੱਸਾਂ ਸਾੜ ਦਿੱਤੀਆਂ। ਕਿਸੇ ਥਾਂ ਤੇ ਦੱਸ ਕਰੋੜ ਦੀ ਜ਼ਮੀਨ ਦਾ ਮਸਲਾ ਹੋਵੇ; ਇਕ ਸੰਪਰਦਾ ਨੂੰ ਦੇਣ ਦੇ ਨਾਂ ਤੇ ਸਰਕਾਰੀ ਪਬਲਿਕ ਸੰਪਤੀ ਸਾੜ ਰਿਹੈ, ਦੂਸਰਾ

ਨਾ ਦੇਣ ਦੇ ਨਾਂ ਤੇ ਦੇਸ਼ ਦਾ ਦਸ ਹਜ਼ਾਰ ਕਰੋੜ ਫੂੱਕ ਕੇ ਵੀ ਸ਼ਾਂਤ ਨਹੀਂ ਹੁੰਦਾ। ਬਾਬਰੀ ਮਸਜਿਦ ਦਾ ਮਸਲਾ ਹੋਵੇ ਜਾਂ ਡੇਰਾ ਵਿਵਾਦ, ਬੰਦਾ ਤਾਂ ਅੱਜ ਅੰਦਰ ਦੀ ਅੱਗ ਬਾਹਰ ਕੱਢਣ ਲਈ ਬਹਾਨੇ ਢੂੰਡ ਰਿਹੈ। ਐਸੇ ਸਮੇਂ ਧਰਮ ਸੰਪਰਦਾਵਾਂ ਦੀ ਭੂਮਿਕਾ ਅਤਿ ਮਹੱਤਵਪੂਰਨ ਹੁੰਦੀ ਹੈ ਪਰ, ਜੇ ਧਰਮ-ਸੱਤਾ, ਸਿਆਸੀ ਸੱਤਾ ਨਾਲ "ਗੁਫਤਗੂ" ਕਰਦੀ ਹੈ, ਤਾਂ... ਤਾਂ ਹਾਲਾਤ ਰੱਬ ਭਰੋਸੇ ਹੀ ਮੰਨੇ ਜਾਣੇ ਚਾਹੀਦੇ ਹਨ।

ਇਸ ਨਾਜ਼ਕ ਘੜੀ ਵਿਚ, ਭਗਤ ਕਬੀਰ ਅਤੇ ਗੁਰੂ ਨਾਨਕ-ਬਾਣੀ, ਧਰਮ ਸੰਪਰਦਾਵਾਂ ਲਈ ਆਚਾਰ ਸੰਹਿਤਾ (Code of Conduct) ਨਿਰਧਾਰਤ ਹੋਣੀ ਚਾਹੀਦੀ ਹੈ ਅਤੇ ਹਰ ਮੰਦਰ-ਮਸਜਿਦ, ਗੁਰਦੁਆਰੇ, ਚਰਚ ਅਤੇ ਡੇਰਿਆਂ ਵਿਚ ਇਹ ਧਰਮ ਸੰਦੇਸ਼ ਗੂੰਜਣਾ ਚਾਹੀਦੈ—

ਹਰਿ ਕਾ ਬਿਲੋਵਨਾ, ਬਿਲੋਵਹੁ ਮੇਰੇ ਭਾਈ
ਸਹਜਿ ਬਿਲੋਵਹੁ, ਜੈਸੇ ਤਤੁ ਨ ਜਾਈ॥

*ਚੰਡੀਗੜ੍ਹ*
੯੮੧੪੮-੦੧੦੧੫

# ਵਧੀਆ ਸਾਹਿਤਕ ਕਿਰਤ

*—ਸੀ. ਆਰ. ਮੌਦਗਿੱਲ*
*ਡਾਇਰੈਕਟਰ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ*

ਇਕ ਗੱਲ ਤਾਂ ਸਰਬ ਪ੍ਰਮਾਣਿਤ ਹੈ ਕਿ ਸਫ਼ਰਨਾਮਾ ਅਤੇ ਜੀਵਨੀ ਦੋ ਅਜਿਹੀਆਂ ਸਾਹਿਤਕ ਵਿਧਾਵਾਂ ਹਨ ਜੋ ਪਰ ਨਾਲੋਂ ਜ਼ਿਆਦਾ ਨਿੱਜ ਨਾਲ ਜੁੜੀਆਂ ਹੁੰਦੀਆਂ ਹਨ। ਇਸ ਵਿਚ ਵਿਅਕਤੀ ਆਪਣੇ ਹਿਸਾਬ ਨਾਲ ਯਾਤਰਾ ਕਰਦਾ ਹੈ ਤੇ ਆਪਣੀ ਇੱਛਾ ਅਨੁਸਾਰ ਹੀ ਅਨੁਭਵ ਗ੍ਰਹਿਣ ਕਰਦਾ ਹੈ। ਕਮਾਲ ਉਸ ਵੇਲੇ ਹੁੰਦੀ ਹੈ ਜਦੋਂ ਉਸ ਵਿਅਕਤੀ ਦੇ ਅਨੁਭਵ ਉਸ ਨੂੰ ਅੰਦਰਲੇ ਨਾਲ ਜੋੜਣ ਅਤੇ ਲਿਖਤ ਜਨ ਸਮੂਹ ਨਾਲ ਜਾ ਕੇ ਜੁੜੇ। ਪਾਠਕ ਤਾਂ ਉਹੋ ਰਚਨਾ ਪੜ੍ਹੇਗਾ ਜਿਸ ਵਿਚੋਂ ਉਸ ਨੂੰ ਕੁੱਝ ਆਪਣੇ ਵਰਗਾ ਲੱਗੇਗਾ ਜਾਂ ਉਸਨੂੰ ਆਨੰਦ ਆਵੇਗਾ। ਕਿਸੇ ਵਿਅਕਤੀ ਦੇ ਸਫ਼ਰਨਾਮੇ ਵਿਚੋਂ ਜਿੰਨਾ ਚਿਰ ਸਾਹਿਤਕ ਸੁਗੰਧ ਨਹੀਂ ਆਵੇਗੀ ਉਸ ਨੂੰ ਸਾਹਿਤ ਕਿਉਂ ਪਰਵਾਨ ਕਰੇਗਾ ਤੇ ਪਾਠਕ ਕਿਉਂ ਪੜ੍ਹੇਗਾ।

ਇਸ ਦੇ ਨਾਲ ਹੀ ਸਫ਼ਰਨਾਮੇ ਤੋਂ ਪਾਠਕ ਇਕ ਹੋਰ ਆਸ ਵੀ ਕਰਦਾ ਹੈ ਕਿ ਉਸਦੇ ਗਿਆਨ ਵਿਚ ਵੀ ਕੋਈ ਵਾਧਾ ਹੋਵੇ। ਜਿੱਥੇ ਲੇਖਕ ਜਾਂਦਾ ਹੈ ਉਸ ਭੂਮੀ ਬਾਰੇ, ਉਥੋਂ ਦੇ ਲੋਕਾਂ ਬਾਰੇ, ਸਮਾਜਕ, ਆਰਥਕ ਅਤੇ ਸਭਿਆਚਾਰਕ ਸਥਿਤੀਆਂ ਬਾਰੇ ਭਰਪੂਰ ਵਾਕਫ਼ੀ ਹੋਵੇ। ਸਭ ਤੋਂ ਮਹੱਤਵਪੂਰਨ ਗੱਲ ਇਹ ਕਿ ਸਫ਼ਰਨਾਮੇ ਵਿਚ ਵਰਤੀ ਗਈ ਭਾਸ਼ਾ ਏਨੀ ਸੁਆਦਲੀ ਤੇ ਸਾਹਿਤਕ ਹੋਵੇ ਕਿ ਪਾਠਕ ਉਸ ਨਾਲ ਬੱਝਾ ਤੁਰਿਆ ਜਾਵੇ। ਇਹ ਸਭ ਗੁਣ ਨਾ ਹੋਣ ਤੇ ਪਾਠਕ ਤਾਂ ਇਹੋ ਕਹੇਗਾ ਕਿ ਲੇਖਕ ਨੂੰ ਭਕਾਈ ਲੱਗੀ ਸੀ ਜਾਂ ਆਪਣੀ ਕੋਈ ਗਰਜ਼ ਸੀ, ਮੈਂ ਉਸਦੀ ਪੁਸਤਕ ਵਿਚੋਂ ਕੀ ਕੱਢਣਾ ਹੈ?

ਮਾਸਟਰ ਅਮਰੀਕ ਸਿੰਘ ਨੇ ਇਸ ਤੋਂ ਪਹਿਲਾਂ ਗਿਆਰਾਂ ਪੁਸਤਕਾਂ ਨਾਲ ਸਾਹਿਤ ਨੂੰ ਅਮੀਰੀ ਬਖਸ਼ੀ ਹੈ। ਇਸ ਪੁਸਤਕ ਵਿਚ ਉਨ੍ਹਾਂ ਨੇ ਆਪਣੀਆਂ ਦੋ ਪਾਕਿਸਤਾਨੀ ਫੇਰੀਆਂ ਦਾ ਵੇਰਵਾ ਦਿੱਤਾ ਹੈ। ਮੇਰੇ ਉੱਪਰ ਨਿਸਚਿਤ ਕੀਤੇ ਮਾਪਦੰਡ ਅਨੁਸਾਰ ਮਾਸਟਰ ਜੀ ਦਾ ਸਫ਼ਰਨਾਮਾ ਵਧੀਆ ਸਾਹਿਤਕ ਕਿਰਤ ਸਿੱਧ ਹੁੰਦੀ ਹੈ। ਜਦੋਂ ਮਾਸਟਰ ਜੀ ਆਪਣੇ ਕਿਸੇ ਵੀ ਬਿਆਨ ਨੂੰ ਭਾਰਾ ਨਹੀਂ ਹੋਣ ਦਿੰਦੇ ਸਗੋਂ ਹਲਕੇ ਫੁਲਕੇ ਢੰਗ ਨਾਲ ਕਹਿੰਦੇ ਹਨ, "ਕੁਝ ਕੱਪੜੇ ਨਵੇਂ ਸਿਵਾਏ, ਇੱਕੋ ਜਿਹੇ ਚਿੱਟੇ ਬੈਗ ਖਰੀਦੇ, ਚਿੱਟੇ ਜੋੜੇ ਸ਼ਹਿਰੋਂ ਲਿਆਂਦੇ।" ਫਿਰ ਗੱਡੀ ਦਾ ਵੇਰਵਾ ਕਿ "ਅੱਧੇ ਡੱਬੇ ਪਾਕਿਸਤਾਨੀ ਅਤੇ ਅੱਧੇ ਡੱਬੇ ਭਾਰਤੀ।" ਇਸ ਤੋਂ ਅੱਗੇ ਪਾਠਕ ਲਈ ਇਕ ਖਿੱਚ ਪੈਦਾ ਕਰ ਦਿੱਤੀ ਇਹ ਲਿਖਕੇ, "ਸਾਡੇ ਦੇਸ਼ ਵਿਚ ਤਾਂ ਕਾਫੀ ਤਬਦੀਲੀ ਆਈ ਹੈ, ਪਾਕਿਸਤਾਨ ਦਾ ਕੀ ਹਾਲ ਏ, ਚੱਲ ਕੇ ਵੇਖਾਂਗੇ।" ਫਿਰ ਬਿਆਨ ਇਨਾ ਸਰਲ ਤੇ ਸਪੱਸ਼ਟ ਕਿ ਸਾਰੇ ਯਾਤਰੀ ਵਪਾਰੀ ਤੇ ਭੁੱਖਿਆ ਵਾਂਗ ਮੁਫ਼ਤ ਦਾ ਮਾਲ ਖਾਣ ਲਈ ਕਿਵੇਂ ਹਾਬੜ ਕੇ ਪੈਂਦੇ ਹਨ। ਫਿਰ ਲਾਹੌਰ ਵੇਖਣ ਦੀ ਖਿੱਚ। ਚੰਗੇ ਭਾਗਾਂ ਨੂੰ ਪਹਿਲੀ ਫੇਰੀ ਵਿਚ ਕਵੀ ਪ੍ਰੀਤਮ ਸਿੰਘ ਜੀ ਦਾ ਸਾਥ ਤੇ ਦੂਸਰੀ ਵੇਲੇ ਤਾਂ ਸਾਰਾ ਹੀ ਘਰ-ਪਰਿਵਾਰ ਨਾਲ।

ਮਾਸਟਰ ਜੀ ਦੀ ਇਹ ਪੁਸਤਕ ਕੇਵਲ ਸਫ਼ਰਨਾਮਾ ਨਾ ਹੋ ਕੇ ਇਕ ਇਤਿਹਾਸਕ ਦਸਤਾਵੇਜ਼ ਹੈ। ਜਿਸ ਵਿਚ ਲੇਖਕ ਬਹੁਤ ਵਾਰ ਪਿਛਲ-ਝਾਤ ਰਾਹੀਂ ਆਪਣੇ ਪੁਰਾਣੇ ਦਿਨਾਂ ਨੂੰ ਯਾਦ ਕਰਦਾ ਹੈ ਅਤੇ ਸੰਨ ਸੰਤਾਲੀ ਦੇ ਦੁੱਖ ਦੀ ਚੀਸ ਨੂੰ ਘੱਟ ਕਰਦਾ ਹੈ। ਇਸ ਸਭ ਕੁੱਝ ਦੇ ਨਾਲ ਨਾਲ ਇਕ ਹੋਰ ਵਿਸ਼ੇਸ਼ ਗੱਲ ਇਹ ਹੈ ਕਿ ਲੇਖਕ ਨੇ ਕਿਸੇ ਥਾਂ ਤੇ ਨਿੱਜ ਨੂੰ ਹਾਵੀ ਨਾ ਕਰਕੇ ਵਿਰਤਾਂਤ੍ਰਿਕ ਵਿਧੀ ਨਾਲ ਸਾਰਾ ਕੁੱਝ ਬਿਆਨ ਕੀਤਾ ਹੈ। ਲੇਖਕ ਨੇ ਪ੍ਰਤੱਖ ਅਤੇ ਅਪ੍ਰਤੱਖ ਦੋਵੇਂ ਸਥਿਤੀਆਂ ਸਾਹਮਣੇ ਰੱਖੀਆਂ ਹਨ। ਠੱਗੀ ਨਾਲ ਪਾਸਪੋਰਟ ਲੈਣ ਵਾਲੇ ਵੀ ਅਤੇ ਸ਼ਰਾਫ਼ਤ ਦੀ ਇੰਤਹਾ ਵਾਲੇ ਵੀ। ਦਿਲਾਂ ਵਿਚ ਵਿਛੋੜੇ ਦੇ ਸਦਮੇ ਅਤੇ ਅਥਾਹ ਪਿਆਰ ਨੂੰ ਬਹੁਤ ਹੀ ਵਾਕਫ਼ੀ ਭਰਪੂਰ ਸਾਹਿਤਕ ਸ਼ਬਦਾਂ ਵਿਚ ਲਿਖਿਆ ਇਹ ਸਫ਼ਰਨਾਮਾ ਸਾਹਿਤਕ ਖੇਤਰ ਵਿਚ ਜ਼ਰੂਰ ਸਤਿਕਾਰਿਆ ਜਾਵੇਗਾ, ਅਜਿਹਾ ਮੇਰਾ ਵਿਸ਼ਵਾਸ ਹੈ। ਮੈਂ ਇਸਦਾ ਦਿਲੋਂ ਸੁਆਗਤ ਕਰਦਾ ਹਾਂ ਤੇ ਲੇਖਕ ਨੂੰ ਨਮਨ ਕਰਦਾ ਹਾਂ।

*"ਦੋ ਵਾਰ ਵਾਘਿਓਂ ਪਾਰ ਦੀ ਭੂਮਿਕਾ 'ਚੋਂ"*

*ਇਹੁ ਹਮਾਰਾ ਜੀਵਣਾ*

# ਸਰਵੇਅਰ ਤੋਂ ਡਰਾਈਵਰ ਤੇ ਫੇਰ ਮਾਸਟਰ ਅਮਰੀਕ ਸਿੰਘ

*—ਮਾਸਟਰ ਅਮਰੀਕ ਸਿੰਘ*

ਮੇਰੇ ਪੂਜਨੀਕ ਦਾਦਾ ਜੀ ਸੰਤ ਈਸ਼ਰ ਸਿੰਘ ਜੀ ਮੈਨੂੰ ਛੋਟੇ ਹੁੰਦਿਆਂ ਨੂੰ ਦੱਸਿਆ ਕਰਦੇ ਸੀ ਕਿ ਬਹੁਤ ਪਹਿਲਾਂ ਤਾਊਨ (ਪਲੇਗ) ਦੀ ਮਹਾ-ਮਾਰੀ ਪਈ ਸੀ ਜਿਸ ਨੇ ਘਰਾਂ ਦੇ ਘਰ ਤੇ ਪਿੰਡਾਂ ਦੇ ਪਿੰਡ ਖਾਲੀ ਕਰ ਦਿੱਤੇ। ਉਸ ਤੋਂ ਪਹਿਲਾਂ ਮੇਰੇ ਦਾਦਾ ਜੀ ਦੱਸਦੇ ਕਿ ਤਿੰਨ ਚਾਰ ਪਰਿਵਾਰ ਕੱਠੇ ਹੀ ਰਹਿੰਦੇ ਸਾਂ ਤੇ ਕਰੀਬ ਸੱਠ ਜੀਆਂ ਦੀ ਰੋਟੀ ਇਕੋ ਚੁਲ੍ਹੇ ਤੇ ਪੱਕਦੀ ਸੀ। ਪਰ ਬੀਮਾਰੀ ਵਿਚ ਮੇਰੇ ਦਾਦਾ ਜੀ, ਦਾਦੀ ਜੀ ਮਾਤਾ ਕਰਮ ਕੌਰ ਇਹਨਾਂ ਦੇ ਤਾਏ ਦੇ ਪੁੱਤਰ ਸੰਤ ਤਖ਼ਤ ਸਿੰਘ ਜੀ, ਤੇ ਬਾਪੂ ਸੋਹਣ ਸਿੰਘ ਹੀ ਬਚੇ, ਹੋਰ ਸਭ ਨੂੰ ਮਹਾਮਾਰੀ ਨਿਗਲ ਗਈ। ਮੇਰੇ ਪੂਜਯ ਪਿਤਾ ਜੀ ਸੰਤ ਕਰਤਾਰ ਸਿੰਘ ਜੀ ਦਾ ਜਨਮ ਕਈ ਸਾਲ ਬਾਦ ਹੋਇਆ। ਮੈਨੂੰ ਓਸ ਦਿਨ ਪਤਾ ਲੱਗਾ ਕਿ ਬਾਪੂ ਤਖਤ ਸਿੰਘ ਜੀ ਤੇ ਬਾਪੂ ਸੋਹਣ ਸਿੰਘ ਮੇਰੇ ਦਾਦਾ ਜੀ ਦੇ ਸੱਕੇ ਭਰਾ ਨਹੀਂ ਸਨ ਬਲਕਿ ਤਾਏ ਚਾਚੇ ਦੇ ਪੁੱਤਰ ਭਰਾ ਸਨ, ਪਰ ਇਹਨਾਂ ਦਾ ਆਪਸੀ ਪਿਆਰ ਇਕ ਮਿਸਾਲੀ ਸੀ, ਉਹ ਸਾਰੀ ਉਮਰ ਟੱਬਰ ਦੇ ਜੀਆਂ ਵਾਂਗ ਨਾਲ ਹੀ ਰਹੇ।

ਮੇਰੇ ਪਿਤਾ ਜੀ ਨੂੰ ਬੜੇ ਪਿਆਰ ਤੇ ਦੁਲਾਰ ਨਾਲ ਪਾਲਿਆ। ਦਾਦਾ ਜੀ ਦੀ ਸੰਗਤ ਇਕ ਖੱਤਰੀ ਸੱਜਣ ਜੈ ਗੋਪਾਲ ਨਾਲ ਸੀ। ਉਹਨਾਂ ਦੀ ਪ੍ਰੇਰਨਾ ਸਦਕਾ ਹੀ ਪਿਤਾ ਜੀ ਨੂੰ ਪੜ੍ਹਾਣ ਦਾ ਇਰਾਦਾ ਬਣਿਆ ਤੇ ਉਹਨਾਂ ੧੯੨੭ ਵਿਚ ਮੈਟ੍ਰਿਕ ਚੰਗੇ ਨੰਬਰ ਲੈ ਕੇ ਪਾਸ ਕੀਤੀ। ਸਾਰੇ ਜ਼ਿਲ੍ਹੇ ਵਿਚੋਂ ਦੋ ਹੀ ਜੱਟਾਂ ਦੇ ਮੁੰਡਿਆਂ ਨੇ ਦਸਵੀਂ ਪਾਸ ਕੀਤੀ। ਏਸੇ ਕਰਕੇ ਇਹਨਾਂ ਦੋਹਾਂ ਨੂੰ ਏ. ਐਸ. ਆਈ. ਪੋਲੀਸ ਦੀ ਪੋਸਟ ਤੇ ਸਿੱਧਾ ਹੀ ਭਰਤੀ ਕਰ ਲਿਆ ਗਿਆ।

ਜਦੋਂ ਸੰਤ ਤਰਨ ਸਿੰਘ ਜੀ ਦੀ ਛੋਟੀ ਭੈਣ ਬੀਬੀ ਲਾਭ ਕੌਰ ਦਾ ਮੰਗਣਾ ਇਹਨਾਂ ਨਾਲ ਹੋ ਗਿਆ ਤਾਂ ਨਾਮਧਾਰੀ ਪੰਥ ਵੱਲ ਜ਼ਿਆਦਾ ਧਿਆਨ ਹੋਇਆ। ਏਸੇ ਕਰਕੇ ਹੀ ਜਦੋਂ ਮਾਮਾ ਤਰਨ ਸਿੰਘ ਜੀ ਨੇ ਹਨੋਰਾ ਜਿਹਾ ਦਿੱਤਾ ਕਿ ਤੁਸੀਂ ਉਸ ਅੰਗਰੇਜ਼ ਸਰਕਾਰ ਦੀ ਨੌਕਰੀ ਕਰੋਗੇ ਜੋ ਸਾਡੇ ਸਿਰਾਂ ਦੇ ਸਾਈਂ ਸਤਿਗੁਰੂ ਰਾਮ ਸਿੰਘ ਜੀ ਨੂੰ ਪਰਦੇਸ ਲੈ ਗਏ ਹਨ। ਮੇਰੇ ਪਿਤਾ ਜੀ ਪਹਿਲੀ ਛੁੱਟੀ ਟਰੇਨਿੰਗ ਤੋਂ ਆਏ ਹੋਏ ਸਨ ਮੁੜ ਡਿਊਟੀ ਤੇ ਨਹੀਂ ਗਏ।

ਉਸ ਤੋਂ ਬਾਦ ਮੇਰੇ ਪਿਤਾ ਜੀ ਪੂਰਨ ਨਾਮਧਾਰੀ ਸੱਜ ਗਏ। ਸਾਰੀ ਉਮਰ ਖੱਦਰ ਹੀ ਪਹਿਨਿਆ ਤੇ ਸਾਦਗੀ ਦਾ ਜੀਵਨ ਬਤੀਤ ਕੀਤਾ। ਵਾਹੀ ਵਿਚ ਏਨੇ ਵਿਅਸਤ ਹੋ ਗਏ ਕਿ ਹੋਰ ਕਿਸੇ ਪਾਸੇ ਦੀ ਸੋਚ ਹੀ ਤਿਆਗ ਦਿੱਤੀ। ਵੱਡੀ ਸੰਧ ਰੱਖ ਕੇ ਬਲਦਾਂ ਦੇ ਹਲਾਂ ਨਾਲ ਜੋਤਰੇ ਲਾਉਂਦੇ ਰਹੇ। ਖ਼ੂਬ ਕਮਾਈ ਕੀਤੀ ਜਿਸ ਨੂੰ ਵੇਖ ਕੇ ਲੋਕ ਹੈਰਾਨ ਹੁੰਦੇ ਰਹੇ।

੧੯੩੦ ਵਿਚ ਮੇਰਾ ਜਨਮ ਹੋਇਆ ਸਾਡੇ ਸਾਰੇ ਵਿਹੜੇ ਵਿਚ ਹੀ ਮੈਂ ਪਹਿਲਾਂ ਪੁੱਤਰ ਸਾਂ। ਸਾਰੇ ਵਿਹੜੇ ਵਿਚ ਕਰੀਬਨ ਪੰਦਰਾਂ ਵੀਹ ਘਰ ਸਨ। ਸਾਰੇ ਹੀ ਮੇਰੇ ਨਾਲ ਬੜਾ ਮੋਹ ਕਰਦੇ ਸਨ। ਛੋਟੇ ਹੁੰਦੇ ਨੂੰ ਦੁੱਧ ਪਿਆਣ ਲਈ ਮੇਰੀ ਮਾਤਾ ਨੂੰ ਕਈ ਘਰੀਂ ਲੱਭਣਾ ਪੈਂਦਾ ਸੀ।

ਕੁਝ ਵੱਡਾ ਹੋਣ ਤੇ ਸਕੂਲੇ ਪੜ੍ਹਨੇ ਪਾਇਆ ਗਿਆ। ਮੇਰੇ ਪਹਿਲੇ ਉਸਤਾਦ ਮੁਨਸ਼ੀ ਰਾਮਦਾਸ ਜੀ ਸਨ, ਜਿੰਨਾਂ ਮੈਨੂੰ ਰੇਤ ਸਵਾਰੀ ਕਰਕੇ ਪਹਿਲੀ ਉਂਗਲ ਫੜ ਕੇ ਅਲਿਫ਼ ਲਿਖਣੀ ਸਿਖਾਇਆ। ਉਮਰ ਵੱਧਣ ਦੇ ਨਾਲ ਨਾਲ ਕਲਾਸਾਂ ਵੀ ਵਧਦੀਆਂ ਗਈਆਂ। ਚੌਥੀ ਪਾਸ ਕਰ ਕੇ ਮੈਨੂੰ ਮਟੂ ਭਾਈਕੇ ਲੋਇਰ ਮਿਡਲ ਸਕੂਲ ਵਿਚ ਦਾਖਲ ਕਰਾਇਆ ਗਿਆ। ਸਾਡੇ ਪਿੰਡੋਂ ਪੰਜ ਕਿਲੋ ਮੀਟਰ ਰੋਜ਼ ਸਵੇਰੇ ਪੈਦਲ ਜਾਣਾ ਤੇ ਪੈਦਲ ਹੀ ਵਾਪਸ ਆਉਣਾ। ਮੇਰਾ ਜਮਾਤੀ ਮੁਹੰਮਦ ਯੂਸਫ਼ ਅਰਾਈਂ ਅਤੇ ਹਜ਼ੂਰ ਮਸੀਹ ਈਸਾਈ ਸਨ, ਜੋ ਮੈਨੂੰ ਨਹੀਂ ਮਿਲੇ ਜਦੋਂ ਪਿਛਲੇ ਸਾਲ ਆਪਣੇ ਪਿੰਡ ਲਾਲੇ ਪੁਰ ਗਿਆ। ਉਹ ਰੱਬ ਨੂੰ ਪਿਆਰੇ ਹੋ ਚੁੱਕੇ ਹਨ।

ਛੇਵੀਂ ਪਾਸ ਕਰ ਕੇ ਨੁਸ਼ਹਿਰਾ ਵਿਰਕਾਂ ਮਿਡਲ ਸਕੂਲ ਵਿਚ ਦਾਖ਼ਲਾ ਲਿਆ। ਅਠਵੀਂ 'ਚੋਂ ਦਰਮਿਆਨੇ ਜਹੇ ਨੰਬਰ ਹੀ ਲੈ ਸਕਿਆ। ਇਸ ਤੋਂ ਬਾਦ ਗੁਜਰਾਂਵਾਲੇ ਗੌਰਮਿੰਟ ਸਕੂਲ ਵਿਚ ਦਾਖ਼ਲ ਹੋਇਆ। ਦਸਵੀਂ ਦਾ ਇਮਤਿਹਾਨ ਦੇ ਰਹੇ ਸਾਂ ਕਿ ਗੜਬੜ ਸ਼ੁਰੂ ਹੋ ਗਈ। ਦੇਸ਼ ਨੂੰ ਤਾਂ ਪੰਦਰਾਂ ਅਗਸਤ ੧੯੪੭ ਨੂੰ ਆਜ਼ਾਦੀ ਮਿਲ ਗਈ ਪਰ ਸਾਨੂੰ ਬਰਬਾਦੀ ਦਾ ਮੂੰਹ ਵੇਖਣਾ ਪਿਆ। 'ਲੁੱਟੀਦੇ' ਕੁੱਟੀਦੇ ਮਾਰੀਦੇ ਅਸੀਂ ਸਾਰੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੁਖਾਂ ਭਰੀ ਝੋਲੀ ਵਿਚ ਆ ਡਿੱਗੇ।

ਸਤਿਗੁਰੂ ਜੀ ਨੇ ਸਾਨੂੰ ਸੁਖ ਤੇ ਪਿਆਰ ਭਰੀ ਓਟ ਬਖ਼ਸ਼ੀ ਪਰ ਫੇਰ ਵੀ ਬਹੁਤ ਤੰਗੀ ਦੇ ਦਿਨ ਸਨ। ਮੇਰੇ ਤੇ ਤਰਸ ਕਰ ਕੇ ਮਾਮਾ ਜੀ ਸੰਤ ਤਰਨ ਸਿੰਘ ਜੀ ਵਹਿਮੀ, ਆਪਣੇ ਰਿਸ਼ਤੇਦਾਰ ਸ. ਸਾਧੂ ਸਿੰਘ ਜੀ ਜੋ ਰਾਜਸਥਾਨ ਵਿਚ ਐਸ.ਡੀ.ਓ. ਲੱਗੇ ਹੋਏ ਸਨ ਕੋਲ ਛੱਡ ਆਏ। ਛੇਤੀ ਹੀ ਟਰੇਨਿੰਗ ਲੈ ਕੇ ਮੈਨੂੰ ਸਰਵੇ ਵਿਚ ਆਰਜ਼ੀ ਸਰਵੇਅਰ ਦੀ ਜਗਾ ਤੇ ਨਿਯੁਕਤ ਕਰ ਦਿੱਤਾ ਗਿਆ। ਤਿੰਨ ਸਾਲ ਤੋਂ ਬਾਦ ਆਰਜ਼ੀ ਪੋਸਟਾਂ ਖ਼ਤਮ ਕਰ ਦਿੱਤੀਆਂ ਗਈਆਂ। ਮੈਂ ਫੇਰ ਵਿਹਲਾ ਹੋ ਗਿਆ।

ਰੁਲਦਾ ਖੁੱਲਦਾ ਮੈਂ ਫਰੀਦਕੋਟ ਦੇ ਰਾਜੇ ਹਰਿੰਦਰ ਸਿੰਘ ਦੀ

ਟਰੈਕਟਰ ਦੀ ਵਰਕਸ਼ਾਪ ਵਿਚ ਪਹੁੰਚ ਗਿਆ। ਮੈਂ ਕੰਮ ਤਾਂ ਕੋਈ ਜਾਣਦਾ ਨਹੀਂ ਸਾਂ, ਇਕ ਦਿਨ ਮਹਾਰਾਜਾ ਵਰਕਸ਼ਾਪ ਦੇਖਣ ਆਏ। ਮੇਰੀ ਨਾਮਧਾਰੀਆਂ ਵਾਲੀ ਸਿੱਧੀ ਪੱਗ ਵੇਖ ਕੇ ਮੇਰਾ ਪਛੋਕੜ ਪੁੱਛਿਆ। ਦੱਸਣ ਤੇ ਉਹ ਬਹੁਤ ਪਰਭਾਵਤ ਹੋਏ। ਮੈਨੂੰ ਇਕ ਛੋਟਾ ਟਰੈਕਟਰ ਦੇ ਦਿੱਤਾ ਗਿਆ ਤੇ ਬਾਹਰ "ਸਿੱਖਾਂ ਵਾਲੀ ਬੀੜ ਵਿਚ ਚਲਦੇ ਟਰੈਕਟਰਾਂ ਤੋਂ ਲੋੜੀਂਦੀਆਂ ਵਸਤਾਂ ਪੁਚਾਣ ਦੀ ਡਿਊਟੀ ਲਾ ਦਿੱਤੀ।"

ਰਾਜਿਆਂ ਦਾ ਰਾਜ ਖ਼ਤਮ ਹੋ ਗਿਆ ਤੇ ਸਾਨੂੰ ਫੇਰ ਛੁੱਟੀ ਹੋ ਗਈ। ਮੈਂ ਇਕ ਸਰਦਾਰ ਉੱਜਲ ਸਿੰਘ ਦੇ ਟਰੈਕਟਰ ਤੇ ਡਰਾਈਵਰ ਲੱਗ ਗਿਆ ਜਿਸਦੀ ਜ਼ਮੀਨ ਫਰੀਦਕੋਟ ਸ਼ਹਿਰੋਂ ਤੀਹ ਕਿਲੋਮੀਟਰ ਦੂਰ ਦੀਪ ਸਿੰਘ ਵਾਲੇ ਪਿੰਡ ਵਿਚ ਸੀ। ਦੋ ਸਾਲ ਓਥੇ ਖ਼ੂਬ ਮਿਹਨਤ ਕੀਤੀ ਸਰਦਾਰ ਸਾਹਿਬ ਖ਼ੁਸ਼ ਹੋਏ। ਉਸੇ ਸਾਲ ਉਹਨਾਂ ਆਪਣੀ ਸਾਰੀ ਜ਼ਮੀਨ ਵੇਚਣ ਦਾ ਮਨ ਬਣਾ ਲਿਆ। ਇਕ ਮੁਰੱਬਾ ਜ਼ਮੀਨ ਉਹਨਾਂ ਮੇਰੇ ਵਾਸਤੇ ਵੀ ਰਿਆਇਤੀ ਕੀਮਤ ਤੇ ਦੇਣ ਦੀ ਸਲਾਹ ਕੀਤੀ।

ਮੈਂ ਸਲਾਹ ਕਰਨ ਪਿੰਡ ਆਇਆ। ਇਕ ਦਿਨ ਮਾਮਾ ਜੀ ਤੇ ਪਿਤਾ ਜੀ ਨਾਲ ਸ੍ਰੀ, ਜੀਵਨ ਨਗਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਨ ਗਏ। ਦਰਸ਼ਨਾਂ ਤੋਂ ਬਾਦ ਸਤਿਗੁਰੂ ਜੀ ਨੇ ਮਾਮਾ ਜੀ ਨੂੰ ਮੇਰੇ ਬਾਰੇ ਪੁੱਛਿਆ। ਪਤਾ ਲੱਗਣ ਤੇ ਸੱਚੇ ਪਾਤਸ਼ਾਹ ਬਹੁਤ ਖ਼ੁਸ਼ ਹੋਏ। ਮਾਮਾ ਜੀ ਨੇ ਦੱਸਿਆ ਕਿ ਇਹ ਫ਼ਰੀਦ ਕੋਟ ਕਿਸੇ ਸਰਦਾਰ ਦਾ ਟਰੈਕਟਰ ਚਲਾਂਦਾ ਹੈ।

ਸ੍ਰੀ ਸਤਿਗੁਰੂ ਜੀ ਨੇ ਮੈਨੂੰ ਗਲਵਕੜੀ ਵਿਚ ਲੈ ਲਿਆ ਤੇ ਹੁਕਮ ਕੀਤਾ, "ਹੁਣ ਇਹ ਸਾਡਾ ਟਰੈਕਟਰ ਹੀ ਚਲਾਏਗਾ।"

ਮੈਂ ਝੁਕਦਿਆਂ ਅਰਜ਼ ਕੀਤੀ, "ਗਰੀਬ ਨਵਾਜ਼ ਮੇਰਾ ਸਾਮਾਨ ਓਥੇ ਹੀ ਪਿਆ ਏ, ਨਾਲੇ ਉਹਨਾਂ ਨੇ ਮੇਰੇ ਲਈ ਕੁਝ ਜ਼ਮੀਨ ਰੱਖੀ ਹੋਈ ਏ। ਮੈਂ ਤਾਂ ਸਣੇ ਮਾਮਾ ਜੀ ਆਪ ਜੀ ਤੋਂ ਸਲਾਹ ਲੈਣ ਹੀ ਆਏ ਸਾਂ।"

"ਤੈਨੂੰ ਜ਼ਮੀਨ ਦੀ ਘਾਟ ਨਹੀਂ ਰਹੇਗੀ। ਚਲ ਟਰੈਕਟਰ ਵਖਾਈਏ ਜਿਹੜਾ ਹੁਣੇ ਹੀ ਆਇਆ ਏ" ਸਤਿਗੁਰੂ ਜੀ ਨੇ ਬੜੀ ਖੁਸ਼ੀ ਦੇ ਰੌਂ ਵਿਚ ਵਰ ਦੇ ਦਿੱਤਾ। ਏਸੇ ਵਰ ਸਦਕਾ ਹੀ ਅੱਜ ਵਾਕੇਈ ਜ਼ਮੀਨ ਦੀ ਕੋਈ ਘਾਟ ਨਹੀਂ ਰਹੀ। ਇਕ ਮੁਰੱਬਾ ਅਟਲ ਪਰਤਾਪੀ ਜੀ ਦੇ ਹੁਕਮ ਨਾਲ ਛੱਡਿਆ ਸੀ ਤੇ ਮੇਰੇ ਸਾਰੇ ਪੁਤਰਾਂ ਕੋਲ ੮ ਮੁਰੱਬੇ ਜ਼ਮੀਨ ਬਖਸ਼ੀ ਏ। ਮੈਂ ਆਪਣੇ ਬੇਟਿਆਂ ਨੂੰ ਵਾਰ ਵਾਰ ਏਸ ਵਰ ਦੀ ਯਾਦ ਦਵਾਉਣਾ ਰਹਿੰਦਾ ਹਾਂ। ਵਰਕਸ਼ਾਪ ਵਿਚ ਟਰੈਕਟਰ ਖੜਾ ਸੀ ਸੱਤਰ ਹਾਰਸ ਪਾਵਰ "ਲੈਨਜ਼ ਬੁਲਡਾਗ" ਟਰੈਕਟਰ ਕੋਲ ਖਲੋ ਕੇ ਹੁਕਮ ਹੋਇਆ, "ਲੈ ਬਈ ਸੰਭਾਲ ਅਪਣਾ ਟਰੈਕਟਰ।"

"ਸੱਚੇ ਪਾਤਸ਼ਾਹ ਸਵੇਰੇ ਆ ਜਾਏਗਾ। ਨਾਲੇ ਘਰ ਸਲਾਹ ਕਰ ਲਵਾਂਗੇ।" ਮੇਰੇ ਪਿਤਾ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ।

"ਸਲਾਹ ਕਰ ਕੇ ਹੀ ਮੈਂ ਸਾਰੀ ਗੱਲ ਕੀਤੀ ਏ, ਲਾਲੋ ਪੁਰੀਓ" ਮੇਰੇ ਤੋਂ ਬਗੈਰ ਸਲਾਹ ਹੋਰ ਕਿਸ ਨਾਲ ਕਰਨੀ ਜੇ। ਸਤਿਗੁਰੂ ਜੀ ਨੇ ਬੜੇ ਠਰੰਮੇ ਨਾਲ ਮੇਰੇ ਪਿਤਾ ਜੀ ਨੂੰ ਹੁਕਮ ਕੀਤਾ।

"ਜਿਵੇਂ ਰਜ਼ਾ ਗਰੀਬ ਨਿਵਾਜ ਜੀਓ", ਮਾਮਾ ਜੀ ਅਰਜ਼ ਕੀਤੀ।

"ਚੱਲ ਬੈਠ ਟਰੈਕਟਰ ਤੇ। ਟਿੱਬੇ ਵਾਲੇ ਖੂਹ ਤੇ ਲਾਂਗਾ ਖਰਾਬ ਹੋ ਰਿਹਾ ਏ। ਟਰਾਲੀ ਪਾ ਲਓ ਤੇ ਲਓ ਗੁਰੂ ਕਾ ਨਾਓ ਸੱਚੇ ਪਾਤਸ਼ਾਹ ਮੈਨੂੰ ਬਾਹੋਂ ਫੜ ਕੇ ਟਰੈਕਟਰ ਵੱਲ ਧੱਕ ਦਿੱਤਾ। ਮੈਂ ਤਿੰਨ ਪੌੜੀਆਂ ਉੱਚੇ ਟਰੈਕਟਰ ਤੇ ਬੈਠ ਗਿਆ।

ਸੰਤ ਅਮਰ ਸਿੰਘ (ਜੋ ਓਦੋਂ ਵਰਕਸ਼ਾਪ ਦੇ ਇਨਚਾਰਜ ਸਨ) ਨੇ ਮੈਨੂੰ ਟਰੈਕਟਰ ਬਾਰੇ ਹਦਾਇਤਾਂ ਦਿੱਤੀਆਂ। ਇਹ ਟਰੈਕਟਰ ਇਕੋ ਸਿਲੈਂਡਰ ਸੀ ਤੇ ਚਲਦਾ ਵੀ ਦੇਸੀ ਇੰਜਨ ਵਾਂਗ ਸੀ। ਇਕ ਕਾਰਤੂਸ ਜਾਂ ਪਟਾਕਾ ਪਾ ਕੇ ਹਥੌੜੇ ਨਾਲ ਸੱਟ ਮਾਰਦੇ ਤੇ ਇੰਜਨ ਸਟਾਰਟ ਹੋ ਜਾਂਦਾ।

ਮਾਮਾ ਜੀ ਤੇ ਪਿਤਾ ਜੀ ਤਾਂ ਪਿੰਡ ਚਲੇ ਗਏ ਤੇ ਮੈਂ ਟਰੈਕਟਰ ਨਾਲ ਸਾਰੀ ਰਾਤ ਲਾਂਗਾ ਢੋਂਦਾ ਰਿਹਾ, ਮੇਰੇ ਕਪੜੇ ਦੂਜੇ ਦਿਨ ਕਿਸੇ ਦੇ ਹੱਥ ਆ ਗਏ। ਲਾਂਗਾ ਸਾਰਾ ਟਰੈਕਟਰ ਦੇ ਮਗਰ ਫਲਾ ਪਾ ਕੇ ਗਾਹਿਆ, ਦਾਣੇ ਕੱਢੇ ਫੇਰ ਖੇਤਾਂ ਵਿਚ ਵਾਹੀ ਸ਼ੁਰੂ ਕੀਤੀ ਤੇ ਏਸ ਤਰਾਂ ਦੋ ਸਾਲ ਮੈਨੂੰ ਯਾਦ ਏ ਰਾਤ ਦਿਨ ਟਰੈਕਟਰ ਚਲਦਾ ਰਹਿੰਦਾ। ਦੀਪ ਸਿੰਘ ਵਾਲੇ ਤੋਂ ਅਪਣਾ ਸਾਮਾਨ ਛੇ ਮਹੀਨੇ ਬਾਦ ਲੈ ਕੇ ਆਇਆ।

ਇਕ ਦਿਨ ਮੈਂ ਸੱਚੇ ਪਾਤਸ਼ਾਹਾਂ ਤੋਂ ਛੁੱਟੀ ਮੰਗੀ। ਹੁਕਮ ਹੋਇਆ "ਤੂੰ ਪਹਿਲਾ ਬੰਦਾ ਹੈਂ ਜੋ ਖੁਸ਼ੀ ਨਾਲ ਛੁੱਟੀ ਲੈ ਕੇ ਜਾ ਰਿਹਾ ਏਂ। ਨਹੀਂ ਤਾਂ ਜਾਂ ਆਪ ਭੱਜ ਜਾਂਦੇ ਨੇ ਜਾਂ ਅਸੀਂ ਦੂਜੀ ਤਰਾਂ ਕੱਢਦੇ ਹਾਂ। ਚੰਗਾ ਫਿਰ ਜਦੋਂ ਸਾਨੂੰ ਲੋੜ ਪਈ ਫੇਰ ਆਉਣਾ ਪਵੇਗਾ।"

ਮੈਂ ਘਰ ਹਾਲੇ ਇਕ ਸਾਲ ਹੀ ਰਿਹਾ ਸਾਂ ਕਿ ੧੯੫੭ ਵਿਚ ਸ੍ਰੀ ਗੁਰੂ ਹਰੀ ਸਿੰਘ ਮਹਾਂਵਿਦਿਆਲਾ ਖੁਲ ਗਿਆ। ਮੈਨੂੰ ਸੱਦਿਆ ਗਿਆ ਤੇ ਏਸ ਵਿਦਿਆਲੇ ਵਿਚ ਮਾਸਟਰ ਲਾ ਦਿੱਤਾ। ਮੈਂ ਮਾਮਾ ਜੀ ਨੂੰ ਕਿਹਾ "ਕਿੱਥੇ ਟਰੈਕਟਰ ਡਰਾਈਵਰ ਤੇ ਕਿੱਥੇ ਸਕੂਲ ਟੀਚਰ ਮੈਂ ਕਿਵੇਂ ਚਲ ਸਕਾਂਗਾ।"

"ਇਹ ਤਾਂ ਗੂੰਗੇ ਤੋਂ ਗੀਤਾ ਪੜ੍ਹਾ ਲੈਂਦੇ ਨੇ ਤੂੰ ਤਾਂ ਚੰਗਾ ਭਲਾ ਹੈਂ।" ਮਾਮਾ ਜੀ ਨੇ ਕਿਹਾ।

ਲਓ ਜੀ ਡਰਾਈਵਰ ਅਮਰੀਕ ਸਿੰਘ ਮਾਸਟਰ ਅਮਰੀਕ ਸਿੰਘ ਬਣ ਕੇ ਵਿਦਿਆਲੇ ਜਾਣ ਲੱਗ ਪਿਆ। ਮੇਰੀ ਉਮਰ ਓਦੋਂ ਅਠਾਈ ਸਾਲ ਦੀ ਸੀ। ਵਿਦਿਆਲੇ ਦੇ ਨਿਯਮਾਂ ਅਨੁਸਾਰ ਚਾਲੀ ਸਾਲ ਤੋਂ ਘੱਟ ਅਧਿਆਪਕ ਨਹੀਂ ਸੀ ਲੱਗ ਸਕਦਾ। ਮੇਰੇ ਬਾਰੇ ਇਤਰਾਜ਼ ਹੋਇਆ ਤਾਂ ਹਜ਼ੂਰ ਨੇ ਆਪਣੇ ਰੋਬੀਲੇ ਅੰਦਾਜ਼ ਵਿਚ ਹੁਕਮ ਕੀਤਾ "ਇਹਨੂੰ ਤਾਂ ਮੈਂ ਅਠਾਈ ਸਾਲ ਦਾ ਨਹੀਂ ਸੱਤਰ ਸਾਲ ਦਾ ਸਮਝਦਾ ਹਾਂ। ਮੈਂ ਕਈ ਵੇਰਾਂ ਹਿਸਾਬ

ਲਾਇਆ ਏ ਜਦੋਂ ਮੈਂ ਅਠਾਈ ਦਾ ਸਾਂ ਤੇ ਸੱਤਰ ਸਾਲ ਦਾ ਸੀ ਅੱਜ ਹੀ ੭੯ ਸਾਲ ਦਾ ਹਾਂ ਤਾਂ ਕਿੰਨੇ ਸਾਲ ਦਾ ਹੋਇਆ? ਮੇਰੇ ਵਿਦਿਆਰਥੀ ਵੀ ਮੇਰੇ ਹਾਣੀਆਂ ਵਰਗੇ, ਸ. ਜਸਵੰਤ ਸਿੰਘ ਜੋਸ਼, ਹਰਦੇਵ ਸਿੰਘ ਸੰਧੂ, ਰਤਨ ਸਿੰਘ ਨਾਮਧਾਰੀ, ਗੁਰਮੁਖ ਸਿੰਘ ਸ਼ਾਹ, ਸਵ. ਗੁਰਭਜਨ ਸਿੰਘ ਨਾਮਧਾਰੀ, ਸ. ਗੁਰਮੇਲ ਸਿੰਘ ਹੰਸ, ਗੁਰਦੇਵ ਸਿੰਘ ਲੰਬਰਦਾਰ, ਸੰਤ ਅਵਤਾਰ ਸਿੰਘ ਸੋਖਲ, ਬੇਅੰਤ ਸਿੰਘ ਸੋਖਲ ਤੇ ਹੋਰ ਕਿੰਨੇ ਸਾਰੇ ਸੀਨੀਅਰ ਸਟੂਡੈਂਟ ਰਹੇ ਨੇ। ਵਿਦਿਆਲੇ ਦੀਆਂ ਗਰਾਊਂਡਾਂ, ਰੁਖ ਲਾਉਣੇ ਤੇ ਫੇਰ ਉਹਨਾਂ ਦੀ ਸੰਭਾਲ ਕਰਨੀ ਪੜ੍ਹਾਈ ਤੋਂ ਵੱਖਰੀਆਂ ਸਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਉਂਦੇ ਹਰ ਮਹੀਨੇ ਬੱਚਿਆਂ ਨੂੰ ਬਦਾਮ ਗਿਰੀਆਂ ਸੌਗੀ ਆਦ ਵਰਤਾਨ ਵਜੋਂ ਬਖਸ਼ਿਸ਼ ਕਰਦੇ। ਫੇਰ ਸ੍ਰੀ ਪ੍ਰੀਤਮ ਸਿੰਘ ਜੀ ਕਵੀ ਸਤਿਜੁਗ ਦੇ ਨਵੇਂ ਐਡੀਟਰ ਬਣ ਕੇ ਆਏ। ਭਾਵੇਂ ਉਹਨਾਂ ਤੋਂ ਪਹਿਲਾਂ ਵੀ ਇਲਾਕੇ ਦੇ ਨੌਜਵਾਨ ਤੇ ਸਾਹਿਤ ਨਾਲ ਮੱਸ ਰੱਖਣ ਵਾਲੇ ਵਹਿਮੀ ਜੀ ਦੀ ਅਗਵਾਈ ਵਿਚ ਮਿਲ ਬਹਿੰਦੇ ਸਨ ਪਰ ਕਵੀ ਜੀ ਦੇ ਆਉਣ ਨਾਲ ਸਾਡੇ ਸਾਰਿਆਂ ਵਿਚ ਇਕ ਨਵਾਂ ਉਤਸ਼ਾਹ ਜਾਗਿਆ। ਸੰਤ ਤਰਨ ਸਿੰਘ ਜੀ ਵਹਿਮੀ ਸਾਨੂੰ ਕਾਫੀ ਪ੍ਰੇਰਨਾ ਦੇਂਦੇ ਸਨ ਪਰ ਕਵੀ ਜੀ ਨੇ ਇਸ ਖਿੰਡੀ ਪੁੰਡੀ ਸਾਹਿਤਕ ਪਨੀਰੀ ਨੂੰ ਸੰਗਠਿਤ ਕੀਤਾ ਤੇ ਨਾਮਧਾਰੀ ਸਾਹਿਤ ਸਭਾ ਦੀ ਲੜੀ ਵਿਚ ਪਰੋ ਦਿੱਤਾ। ਥਾਂ ਥਾਂ ਕਵੀ ਦਰਬਾਰ ਹੁੰਦੇ। ਮੀਟਿੰਗਾਂ ਹੁੰਦੀਆਂ। ਜਿਸ ਵਿਚ ਮੈਂ ਤੇ ਮੇਰੇ ਹੋਰ ਸਾਥੀ ਵਧ ਚੜ੍ਹ ਕੇ ਹਿੱਸਾ ਲੈਂਦੇ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇਹ ਕਰਕੇ ਸਾਡੇ ਵਿਚ ਨਾ ਰਹੇ ਪਰ ਸਤਿਗੁਰੂ ਜਗਜੀਤ ਸਿੰਘ ਜੀ ਸਾਡੀ ਇਸ ਸਾਹਿਤਕ ਚਾਹ ਦੀ ਪੂਰਤੀ ਕਰਦੇ ਰਹੇ। ਉਹਨਾਂ ਦਿਨਾਂ ਵਿਚ ਹੀ ਸਭਾ ਵੱਲੋਂ ਇਕ ਪੁਸਤਕ ਛਪਵਾਈ ਗਈ 'ਪਹਿਲਾ ਉਭਾਰ' ਜਿਸ ਵਿਚ ਸੰਤੋਖ ਸਿੰਘ ਸਾਜਨ, ਗੁਰਭਜਨ ਸਿੰਘ ਨਾਮਧਾਰੀ, ਕੇਹਰ ਸਿੰਘ ਹਮਰਾਹੀ, ਸੰਤ ਰਾਮ ਉਦਾਸੀ, ਸਾਧੂ ਸਿੰਘ ਕਿਸਾਨ, ਗੁਰਬਖਸ਼ ਸਿੰਘ ਰਾਮਪੁਰੀ ਤੇ ਅਮਰੀਕ ਸਿੰਘ ਵਰਗੇ ਕਈ ਹੋਰ ਸਾਹਿਤਕਾਰਾਂ ਨੇ ਆਪਣੀਆਂ ਰਚਨਾਵਾਂ ਦਿੱਤੀਆਂ। ਸਾਰੇ ਸਾਹਿਤਕਾਰਾਂ ਦੇ ਰੇਖਾ ਚਿਤਰ ਮੇਰੀ ਕਲਮ ਨੇ ਹੀ ਉਲੀਕੇ ਜੋ ਬਹੁਤ ਪਸੰਦ ਕੀਤੇ ਗਏ।

੧੯੬੨ ਵਿਚ ਮੇਰੀ ਪਹਿਲੀ ਪੁਸਤਕ "ਪੰਖੜੀਆਂ" ਸਭਾ ਵੱਲੋਂ ਛਪੀ ਜੋ ਕਾਫ਼ੀ ਪਸੰਦ ਕੀਤੀ ਗਈ। ਮਾਮਾ ਜੀ ਦੀ ਪ੍ਰੇਰਨਾ ਨਾਲ ਮੈਂ ਸਤਿਗੁਰੂ ਬਾਲਕ ਸਿੰਘ ਜੀ ਦਾ ਜੀਵਨ ਕਵਿਤਾ ਵਿਚ ਲਿਖਣਾ ਸ਼ੁਰੂ ਕੀਤਾ ਪਰ ਅੱਧਾ ਕੁ ਹੀ ਲਿਖਿਆ ਕਿ ਹੀਨ-ਭਾਵ ਨੇ ਆ ਘੇਰਿਆ ਤੇ ਵਿਚੇ ਹੀ ਰਹਿ ਗਿਆ। ਵੈਸੇ ਮੇਰੇ ਲਿਖੇ ਗੀਤ ਸਕੂਲਾਂ ਦੇ ਬੱਚੇ ਸਮਾਗਮਾਂ ਵਿਚ ਗਾ ਕੇ ਚੰਗੀ ਵਾਹ ਵਾਹ ਖੱਟਦੇ ਰਹੇ। ਹਾਲਾਤ ਦੇ ਉਤਰਾ ਚੜ੍ਹਾ ਦੇ ਨਾਲ ਹੀ ਮੇਰੀ ਕਲਮ ਵੀ ਨੀਵਾ ਉੱਚਾ ਸਭ ਕੁਝ ਲਿਖਦੀ ਰਹੀ। ਨਿਰ ਉਤਸ਼ਾਹ ਹੋਣ ਦਾ ਵੱਡਾ ਕਾਰਣ ਕਵੀ ਜੀ ਦਾ ਸਤਿਜੁਗ ਵਿਚੋਂ ਚਲੇ ਜਾਣਾ ਵੀ ਸੀ। ਪਰ ਗ਼ਜ਼ਲਾਂ ਗੀਤ ਮੈਂ ਲਿਖਦਾ ਰਿਹਾ ਤੇ ਕਾਪੀਆਂ ਭਰ ਭਰ ਕੇ ਘਰੇ ਹੀ ਰੱਖਦਾ ਰਿਹਾ।

ਮੇਰੀ ਚੰਗੀ ਕਿਸਮਤ ਨੂੰ ੧੯੮੫ ਵਿਚ ਜਦੋਂ ਮੈਂ ਸ੍ਰੀ ਗੁਰੂ ਹਰੀ ਸਿੰਘ ਕਾਲਜ ਤੇ ਸਕੂਲ ਦਾ ਮੈਨੇਜਰ ਨਿਯੁਕਤ ਹੋਇਆ ਤਾਂ ਕਾਲਜ ਦੇ ਪ੍ਰਿੰਸੀਪਲ ਸ. ਈਸ਼ਰ ਸਿੰਘ ਜੀ ਤਾਂਘ ਬਣ ਗਏ। ਗ਼ਜ਼ਲਾਂ ਦੀਆਂ ਦੋ ਭਰੀਆਂ ਕਾਪੀਆਂ ਤਾਂਘ ਸਾਹਿਬ ਨੂੰ ਵਖਾਈਆਂ ਤਾਂ ਪੜ੍ਹ ਕੇ ਹੈਰਾਨ ਰਹਿ ਗਏ। ਉਹਨਾਂ ਨੇ ਆਪਣੀ ਹੱਥੀਂ ਦੋਬਾਰਾ ਲਿਖ ਕੇ ਛਪਵਾਣ ਦਾ ਇਰਾਦਾ ਬਣਾਇਆ "ਗ਼ਮ ਦੀ ਮਹਿਕ", "ਦਰਦ ਦਾ ਅਹਿਸਾਸ", "ਮਿੱਠੀਆਂ ਮਿਰਚਾਂ" ਉਹਨਾਂ ਨੇ ਪਟਿਆਲੇ ਤੋਂ ਆਪਣੇ ਅਮਰ ਪ੍ਰਕਾਸ਼ਨ ਰਾਹੀਂ ਛਪਵਾ ਦਿੱਤੀਆਂ। ਡੇਢ ਸਾਲ ਬਾਦ ੩੨ ਪੁਸਤਕਾਂ ਦੇ ਰਚਨ ਹਾਰ ਡਾ. ਈਸ਼ਰ ਸਿੰਘ ਜੀ ਤਾਂਘ ਵੀ ਕਾਲਜ ਤੋਂ ਛੁੱਟੀ ਲੈ ਗਏ।

ਮੈਂ ਵੀ ਮੈਨੇਜਰ ਸ਼ਿੱਪ ਛੱਡ ਕੇ ਘਰ ਆ ਗਿਆ ਕਿਓ ਹਾਲਾਤ ਕੁਝ ਐਸੇ ਹੀ ਸਨ। "ਵੇਹਲੇ ਨਾਲੋਂ ਬੇਲਾ ਚੰਗਾ" ਮੈਂ ਅਨੂਪਮ ਪਬਲਿਕ ਸਕੂਲ ਵਿਚ ਸ਼ਾਮਲ ਹੋ ਗਿਆ। ਲਿਖਣ ਪਰਵਾਹ ਚਲਦਾ ਰਿਹਾ। ਸਤਿਗੁਰੂ ਬਾਲਕ ਸਿੰਘ ਜੀ ਦਾ ਜੀਵਨ "ਜਿਨ ਮਾਰਗ ਦੀਆ ਬਤਾਇ, ਮੈਂ ਮੁਕੰਮਲ ਕਰ ਲਿਆ ਨਾਲ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਾਨ ਸਿਫਤ ਵਿਚ ਗੀਤਾਂ ਦਾ ਖਰੜਾ ਤਿਆਰ ਹੋ ਗਿਆ ਜੋ ਨਾਮਧਾਰੀ ਦਰਬਾਰ ਨੇ ਆਪਣੇ ਵੱਲੋਂ ਛਾਪਿਆ।

ਐਲਨਾਂ ਬਾਦੋਂ ਮੈਂ ਹਿੰਦੀ ਦੇ ਦੋਹੇ, *"ਦੋਹੋਂ ਕੇ ਜਾਮ ਨੇਤਾਓਂ ਕੇ ਨਾਮ', "ਸ਼ੇਅਰਾਂ ਦਾ ਸ਼ੀਰਾਜ਼ਾ", ਗੁਰ ਗੀਤਾਵਲੀ,* ਛਪਵਾਏ। ੨੦੦੬ ਵਿਚ *"ਖੱਟ ਮਿੱਠੀਆਂ ਮੁਸਕਾਨਾਂ"*, ਛਪੀਆਂ। ਹੁਣੇ ਹੁਣੇ ੨੦੦੮ ਵਿਚ *"ਦੋ ਵਾਰ ਵਾਘਿਓਂ ਪਾਰ"* ਦਿਲੀਓਂ ਛਪਵਾਈ ਹੈ।

ਉਰਦੂ ਗ਼ਜ਼ਲਾਂ ਦਾ ਖਰੜਾ ਤੇ ਗੀਤ ਗੁੰਜਰ ਦਾ ਖਰੜਾ ਛਪਣ ਦੀ ਇੰਤਜ਼ਾਰ ਵਿਚ ਖੜੇ ਨੇ ਵੇਖੋ ਕਦੋਂ ਵਾਰੀ ਆਉਂਦੀ ਹੈ। ਵੈਸੇ ਦਸ ਗ਼ਜ਼ਲਾਂ ਹਿੰਦੀ ਵਿਚ "ਗ਼ਜ਼ਲ ਕੇ ਸਾਥ ਸਾਥ"... ਰਾਮ ਕੁਮਾਰ ਨਜਾਤ ਦੀ ਸੰਪਾਦਿਤ ਪੁਸਤਕ ਵਿਚ ਛਪੀਆਂ। ਹਰਿਆਣਾ ਸਰਕਾਰ ਵੱਲੋਂ ਛਪੀ ਪੁਸਤਕ ਕਸਤੂਰੀ ਦੀ ਮਹਿਕ ਵਿਚ ਵੀ ਕੁਝ ਕਵਿਤਾਵਾਂ ਛਪ ਚੁੱਕੀਆਂ ਹਨ।

ਐਸ ਸਾਲ ਹੀ ਹਰਿਆਣਾ ਪੰਜਾਬੀ ਸਾਹਿਤ ਅਕੈਡਮੀ ਵੱਲੋਂ ਸੰਤ ਤਰਨ ਸਿੰਘ ਵਹਿਮ ਐਵਾਰਡ ਨਾਲ ਨਿਵਾਜ ਕੇ ਮੈਨੂੰ ਮਸ਼ਹੂਰ ਹੋਣ ਦਾ ਮੌਕਾ ਦਿੱਤਾ ਹੈ। ਇਹ ਅਪਾਰ ਕ੍ਰਿਪਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੈ।

ਅੱਜ ਮੇਰੇ ਦੋਸਤਾਂ, ਮਿੱਤਰਾਂ, ਹਮੇਤੀਆਂ ਦਾ ਘੇਰਾ ਏਨਾਂ ਚੌੜਾ ਹੈ ਕਿ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ। ਰੇਡੀਓ ਤੇ ਗਾਣਾ ਆ ਰਿਹਾ ਹੈ ਬਹੁਤੇ ਰੋਣਗੇ ਦਿਲਾਂ ਦੇ ਜਾਨੀ। ਮਾਪੇ ਤੈਨੂੰ ਘੱਟ ਰੋਣਗੇ। ਮੈਂ ਇਸਨੂੰ ਇਸ ਤਰ੍ਹਾਂ ਗੁਣ ਗੁਨਾ ਰਿਹਾ ਹਾਂ

ਬਹੁਤੇ ਰੋਣਗੇ ਮਿੱਤਰ ਪਿਆਰੇ॥ ਆਪਣੇ ਤਾਂ ਘੱਟ ਰੋਣਗੇ॥

# ਧੀਮੀ ਸੁਰ ਵਾਲਾ ਸ਼ਾਇਰ—ਮਾਸਟਰ ਅਮਰੀਕ ਸਿੰਘ

—ਸੁਵਰਨ ਸਿੰਘ ਵਿਰਕ

ਮਾਸਟਰ ਅਮਰੀਕ ਸਿੰਘ ਦੀ ਸੁਰ ਧੀਮੀ ਗਤੀ ਦੇ ਸਮਾਚਾਰਾਂ ਵਰਗੀ ਹੈ, ਇਸ ਲਈ ਉਹ ਮਹੱਤਵਪੂਰਨ ਹੁੰਦਿਆਂ ਵੀ, ਅਕਾਸ਼ਬਾਣੀ ਦੇ ਪੌਣੇ ਨੌਂ ਵਜੇ ਰਾਤ ਦੇ ਸਮਾਚਾਰਾਂ ਜਿਉਂ ਨਹੀਂ ਸੁਣੇ ਜਾਂਦੇ। ਉਹਨਾਂ ਦੇ ਦਰਸ਼ਨ ਦੀਦਾਰ ਕਰਨ ਦਾ ਸ਼ੌਕ ਉਦੋਂ ਉਪਜਿਆ, ਜਦੋਂ ਨਾਮਧਾਰੀ ਪੰਜਾਬੀ ਸਾਹਿਤ ਸਭਾ ਜੀਵਨ ਨਗਰ ਦੇ ਕਵੀਆਂ ਦਾ ਪਲੇਠਾ ਕਾਵਿ ਸੰਗ੍ਰਹਿ ਸ੍ਰੀ ਪ੍ਰੀਤਮ ਸਿੰਘ ਕਵੀ ਦੀਆਂ ਟਿਪਣੀਆਂ ਨਾਲ ਲਗਭਗ ਅੱਧੀ ਕੁ ਸਦੀ ਪਹਿਲਾਂ ਛਪਿਆ ਸੀ। ਖਿੱਚ ਦਾ ਕਾਰਨ ਸੀ ਕਵੀ ਜੀ ਦੀ ਉਹ ਟਿੱਪਣੀ ਕਿ ਅਮਰੀਕ ਸਿੰਘ ਦੀ ਸ਼ਕਲ ਹਜ਼ਰਤ ਈਸਾ ਵਰਗੀ ਹੈ। ਸੋਚਿਆ ਹਜ਼ਰਤ ਈਸਾ ਦੇ ਦਰਸ਼ਨ ਤਾਂ ਨਸੀਬ ਨਹੀਂ ਹੋ ਸਕਦੇ, ਚਲੋ ਉਹਨਾਂ ਨਾਲ ਰਲਦੇ ਮਿਲਦੇ ਸ਼ਕਸ ਦੇ ਦਰਸ਼ਨਾਂ ਦਾ ਲਾਭ ਲਈਏ। ਤੇ ਇਹ ਦਰਸ਼ਨ ਵੀ ਹੋ ਸਕਦਾ ਹੈ ਪ੍ਰੀਤਮ ਸਿੰਘ ਜੀ ਕਵੀ ਦੇ ਸਤਿਜੁਗ ਦੀ ਸੰਪਾਦਕੀ ਵਾਲੇ ਉਹਨਾਂ ਦੇ ਦਫਤਰ ਕਮ ਲਾਇਬਰੇਰੀ ਵਿਚ ਹੋਏ ਹੋਣਗੇ। ਮੈਂ ਉਹਨਾਂ ਦੀ ਸ਼ਕਲ ਨੂੰ ਜ਼ਿਹਨ ਵਿਚ ਚੰਗੀ ਤਰ੍ਹਾਂ ਬਹਾਉਣ ਦੀ ਕੋਸ਼ਿਸ਼ ਕਰਦਾ ਰਿਹਾ। ਫਿਰ ਮਾਲੂਮ ਹੋਇਆ ਕਿ ਨਾਮਧਾਰੀ ਸਾਹਿਤ ਸਭਾ ਦੇ ਕਵੀ ਦਰਬਾਰਾਂ ਵਿਚ ਦਰਸ਼ਨ ਤਾਂ ਇਕ ਦੋ ਵੇਰ ਪਹਿਲਾਂ ਵੀ ਹੋਏ ਹੋਣਗੇ। ਕਿਉਂ ਜੁ ਮੈਂ ਛੇਵੀਂ ਸਤਵੀਂ ਵਿਚ ਪੜ੍ਹਦਿਆਂ ਹੀ ਮਾੜੀ ਮੋਟੀ ਤੁਕਬੰਦੀ ਕਰਕੇ, ਕਵੀ ਦਰਬਾਰ ਦੇ ਅਰੰਭ ਵਿਚ ਬੋਲਣ ਵਾਲੇ ਬਾਲ ਕਵੀਆਂ ਵਿਚ ਆਪਣੀ ਹਾਜ਼ਰੀ ਲੁਆ ਲੈਂਦਾ ਰਿਹਾ ਸਾਂ। ਪਰ ਉਹ ਈਸਾ ਜੀ ਦੀ ਸ਼ਕਲ ਮੇਰੇ ਜ਼ਿਹਨ ਵਿਚ ਲੰਮਾ ਸਮਾਂ ਖਲਬਲੀ ਪਾਉਂਦੀ ਰਹੀ ਅਤੇ ਹੁਣ ਇਹ ਵੇਖ ਕੇ ਮਨ ਨੂੰ ਕੁਝ ਸ਼ਾਂਤੀ ਮਿਲੀ ਕਿ ਈਸਾ ਜੀ ਸੁਹਣੇ-ਸੁਨੱਖੇ, ਗੱਭਰੂ, ਫੱਬਵੇਂ, ਜੈਂਟਲਮੈਨ ਨਾਮਧਾਰੀ ਦੇ ਰੂਪ ਵਿਚ ਵੀ ਦਰਸ਼ਨ ਦੇ ਸਕਦੇ ਹਨ।

ਖੈਰ ੧੯੬੨ ਵਿਚ ਮੈਂ ਅਠਵੀਂ ਪਾਸ ਕਰ ਕੇ ਕਰੀਵਾਲੇ ਤੋਂ ਸਿਰਸਾ ਦੇ ਇਕ ਸਕੂਲ ਵਿਚ ਜਾ ਦਾਖਲ ਹੋਇਆ। ਮੇਰੇ ਨਾਲ ਦੇ ਪਿੰਡ ਦੇ ਚਾਰੇ ਲੜਕੇ, ਸਮੇਤ ਮੇਰੇ ਬਾਲ ਸਖਾਈ ਮਿੱਤਰ ਕਾ. ਬਲਵੰਤ ਸਿੰਘ ਸੰਧੂ ਲੋਕ-ਕਵੀ ਦੇ ਸ੍ਰੀ ਜੀਵਨ ਨਗਰ ਵਿਦਿਆਲੇ ਵਿਚ ਜਾ ਦਾਖਲ ਹੋਏ। ਹੁਣ ਜਦੋਂ ਮੈਂ ਗਰਮੀਆਂ ਦੀਆਂ ਛੁੱਟੀਆਂ ਵਿਚ ਪਿੰਡ ਆਉਂਦਾ ਤਾਂ ਸੰਧੂ ਨਾਲ ਆਪੋ ਆਪਣੇ ਸਕੂਲਾਂ ਦੇ ਅਧਿਆਪਕਾਂ ਦੀ ਚਰਚਾ ਕਰਦੇ। ਉਹ ਆਪਣੇ ਅਧਿਆਪਕਾਂ ਵਿਚੋਂ, ਕੁਝ ਬਜ਼ੁਰਗ ਅਧਿਆਪਕਾਂ ਤੇ ਇਸ ਲਈ ਖ਼ਫਾ ਹੁੰਦਾ ਕਿ ਉਹ ਅਕਸਰ ਸਰੀਰਕ ਦੰਡ ਦੇ ਦਿਆ ਕਰਦੇ ਸਨ। ਵਧੀਆ ਅਧਿਆਪਕਾਂ ਵਿਚੋਂ ਮਾਸਟਰ ਅਮਰੀਕ ਸਿੰਘ ਦਾ ਨਾਮ ਲੈਂਦਾ ਜਿਹੜੇ ਉਸ ਨਾਲ ਤੇ ਹੋਰ ਵਿਦਿਆਰਥੀਆਂ ਨਾਲ ਵੀ ਮਿੱਤਰ-ਵੱਤ ਵਿਹਾਰ ਕਰਿਆ ਕਰਦੇ ਸਨ। ਦੋ ਕੁ ਸਾਲਾਂ ਬਾਦ ਜਾਂ ਸਕੂਲ ਪੜ੍ਹਦਿਆਂ ਹੀ ਬਲਵੰਤ ਸਿੰਘ ਦੀ ਕੁੜਮਾਈ ਅੰਮ੍ਰਿਤਸਰ ਕਲਾਂ ਜੋ ਮਾਸਟਰ ਜੀ ਦਾ ਪਿੰਡ ਹੀ ਸੀ, ਵਿਖੇ ਹੋ ਗਈ। ਫਿਰ ਉਸਦੀ ਦਿਲਚਸਪੀ ਮਾਸਟਰ ਜੀ ਵਿਚ ਹੋਰ ਖਾਸੀ ਵਧ ਗਈ। ਮਾਸਟਰ ਜੀ ਆਪਣੇ ਜਿਹਨਾਂ ਸ਼ਾਗਿਰਦਾਂ ਦਾ ਕਈ ਵੇਰ ਬੜੇ ਫ਼ਖਰ ਨਾਲ ਜ਼ਿਕਰ ਕਰਦੇ, ਉਹਨਾਂ ਵਿਚੋਂ ਲੋਕ-ਕਵੀ ਬਾਰੇ ਉਹਨਾਂ ਦਾ ਵਿਚਾਰ ਹੁੰਦਾ ਕਿ ਉਹਨਾਂ ਦੀ ਸੰਗਤ ਕਰਕੇ ਭਾਵੇਂ ਮੈਟਰਿਕ ਤੋਂ ਬਾਅਦ, ਉਹ ਸਿਰਸਾ ਕਾਲਜ ਵਿਚ ਇਕੋ ਵਰ੍ਹਾ ਲਾ ਕੇ ਘਰ ਮੁੜ ਆਇਆ ਸੀ, ਪਰ ਕਵੀ ਚੰਗਾ ਬਣ ਗਿਆ ਸੀ। ਮਾਸਟਰ ਜੀ ਵੀ ਉਸਦੀ ਸ਼ਾਇਰੀ ਅਤੇ ਇਲਾਕੇ ਵਿਚ ਭਾਰਤੀ ਕਮਿਊਨਿਸਟ ਪਾਰਟੀ ਨਾਲ ਜੁੜ ਕੇ, ਲੋਕ ਸੇਵਾ ਦੇ ਖੇਤਰ ਵਿਚ ਕੀਤੀਆਂ ਕਾਰਵਾਈਆਂ ਦੇ ਸਦਾ ਪਰਸੰਸਕ ਰਹੇ ਸਨ। ਆਪਣੇ ਇਸ ਸ਼ਾਗਿਰਦ ਦੇ, ਅੱਧ ਵਾਟੇ ਜੀਵਨ ਸਫਰ ਵਿਚੋਂ ਉਡਾਰੀ ਮਾਰ ਜਾਣ ਦੇ ਸੰਤਾਪ ਨੂੰ ਮਾਸਟਰ ਜੀ ਨੇ ਡਾਢਾ ਮਹਿਸੂਸਿਆ ਸੀ ਤੇ ਉਹ ਜੁਲਾਈ ੧੯੯੬ ਈ. ਵਿਚ ਲੋਕ-ਕਵੀ ਦੇ ਘੱਗਰ ਨਾਲੀ ਦੇ ਨਾਲ ਲੱਗਦੇ ਡੇਰੇ ਤੇ ਉਸਦੇ ਭੋਗ ਸਮਾਗਮ ਤੇ ਕਾਵਿਕ ਸ਼ਰਧਾਂਜਲੀ ਭੇਟ ਕਰਨ ਲਈ, ਸਮੁੱਚੀ ਨਾਮਧਾਰੀ ਪੰਜਾਬੀ ਸਾਹਿਤ ਸਭਾ ਸਮੇਤ ਸ਼ਾਮਲ ਹੋਏ ਅਤੇ ਫਿਰ ਜਦੋਂ ਉਸ ਦੇ ਵਰ੍ਹੀਣੇ ਤੇ, ਲੋਕ ਕਵੀ ਦੀਆਂ ਉਪਲਬਧ ਸਮੁੱਚੀਆਂ ਕਵਿਤਾਵਾਂ ਦੇ ਸੰਗ੍ਰਹਿ "ਖਰੀਆਂ ਆਖ ਸੁਣਾਈਆਂ ਜੋਗੀ" ਦਾ ਲੋਕਾਰਪਣ ਸਾਥੀ ਭਾਨ ਸਿੰਘ ਭੌਰਾ ਐਮ. ਪੀ. ਨੇ ਪਿੰਡ ਕਰੀਵਾਲੇ ਵਿਖੇ ਕੀਤਾ ਤਾਂ ਮਾਸਟਰ ਜੀ ਨੇ ਜਜ਼ਬਿਆਂ ਗੁੰਧੇ ਸ਼ਬਦਾਂ ਵਿਚ ਆਪਣੇ ਵਿਛੜੇ ਵਿਦਿਆਰਥੀ ਨੂੰ ਫਿਰ ਯਾਦ ਕੀਤਾ ਸੀ।



ਇਹ ਵੀ ਇਕ ਸੰਜੋਗ ਹੀ ਸਮਝੋ ਕਿ ੧੯੬੦-੬੧ ਵਿਚ ਜਿਸ ਸੱਜਣ ਨਾਲ ਨਾਮਧਾਰੀ ਸਾਹਿਤ ਸਭਾ ਦੇ ਮੰਚ ਤੋਂ ਮੇਲ ਜੋਲ ਵਧਦਾ ਵਧਦਾ ਹੁਣ ਤੱਕ ਦੇ ਸੁਹਣੇ ਸਾਥ ਵਿਚ ਨਿਭਦਾ ਆ ਰਿਹਾ ਹੈ, ਉਹ ਸੱਜਣ, ਕਾ. ਜਸਵੰਤ ਸਿੰਘ ਜੋਸ਼, ਮਾਸਟਰ ਜੀ ਦਾ ਪਲੇਠਾ ਸ਼ਾਗਿਰਦ ਹੈ। ਉਸ ਸਮੇਂ ਦੇ ਇਲਾਕਾ ਜੀਵਨ ਨਗਰ ਦੀਆਂ ਪ੍ਰਸਥਿਤੀਆਂ ਨੂੰ ਸਮਝਣਾ ਕੋਈ ਆਸਾਨ ਕੰਮ

ਨਹੀਂ ਸੀ। ਪੰਜਾਬ ਵਿਚ ਕੈਰੋਂ-ਸ਼ਾਹੀ ਦਾ ਦਮਨ ਚੱਕਰ ਚੱਲ ਰਿਹਾ ਸੀ। ਵੱਖ ਵੱਖ ਵਰਗਾਂ ਦੇ ਲੋਕ ਸਰਕਾਰ ਨਾਲ ਮੋਰਚਿਆਂ ਵਿਚ ਰੁੱਝੇ ਹੋਏ ਸਨ। ਸਾਡੇ ਇਲਾਕੇ ਵਿਚ, ਕੁਝ ਪੰਥ ਦੇ ਅੰਦਰੂਨੀ ਮੱਤ ਭੇਦਾਂ ਕਰਕੇ, ਕੁਝ ਸਥਾਨਕ ਕਾਂਗਰਸੀ ਆਗੂ 'ਚੋਂ ਦੇਵੀ ਲਾਲ ਦੇ ਹੈਂਕੜਬਾਜ਼ ਵਤੀਰੇ ਸਦਕਾ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕੌਮੀ ਮੁਕਤੀ ਅੰਦੋਲਨ ਤਹਿਰੀਕ ਦੇ ਦੌਰਾਨ ਕਾਂਗਰਸ ਨਾਲ ਬਣੀ ਨੇੜਤਾ ਵਿਚ ਹੁਣ ਤਰੇੜਾਂ ਆਉਣੀਆਂ ਸ਼ੁਰੂ ਹੋ ਗਈਆਂ ਸਨ। ਪੰਜਾਬ ਦਾ ਵੀਹ ਤੀਹ ਹਜ਼ਾਰ ਕਿਸਾਨ, ਬੈਟਰਮੈਂਟ ਟੈਕਸ ਦਾ ਵਿਰੋਧ ਕਰਨ ਸਦਕਾ ਜਿਹਲਾਂ ਵਿਚ ਜਾ ਚੁੱਕਾ ਸੀ। ਆਪਣੀ ਆਰਜਾ ਦੇ ਅੰਤਲੇ ਹੋਲੇ ਮਹੱਲੇ ਸਮੇਂ ੧੯੫੯ ਈ. ਜੀਵਨ ਨਗਰ ਵਿਖੇ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਦਰਬਾਰ ਦੁਆਰਾ ਇਹ ਟੈਕਸ ਫੌਰਨ ਹਟਾਏ ਜਾਣ ਦੀ ਮੰਗ ਕੀਤੀ ਸੀ ਅਤੇ ਕਿਸਾਨ ਸਭਾ ਦੇ ਸਾਥੀਆਂ ਦਾ ਆਪਣੀ ਸੰਗਤ ਨੂੰ ਸਹਿਯੋਗ ਕਰਨ ਲਈ ਵੀ ਹੁਕਮ ਕੀਤਾ ਸੀ। ਇਸ ਤੋਂ ਦੋ ਕੁ ਵਰ੍ਹੇ ਪਹਿਲਾਂ ਹੀ, ਨਾਮਧਾਰੀ ਵਿਦਿਆਲੇ ਸ੍ਰੀ ਭੈਣੀ ਸਾਹਿਬ ਦਾ ਸਾਬਕਾ ਵਿਦਿਆਰਥੀ ਅਤੇ ਪਿਛਲੇ ਡੇਢ ਦਹਾਕੇ ਦੇ ਉਥਲ ਪੁੱਥਲ ਵਾਲੇ ਦੌਰ ਵਿਚ, ਸਰਗਰਮ ਕਮਿਊਨਿਸਟ ਸੰਗਰਾਮੀਆ ਰਿਹਾ, ਪ੍ਰੀਤਮ ਸਿੰਘ ਕਵੀ ਸਤਿਜੁਗ ਦੀ ਸੰਪਾਦਕੀ ਤੇ ਦੁਬਾਰਾ ਆ ਡਟਿਆ ਸੀ। ਨਾਮਧਾਰੀ ਪੰਥ ਦਾ ਇਤਿਹਾਸ ਮੁੱਢ ਤੋਂ ਹੀ ਸਾਮਰਾਜ-ਬਸਤੀਵਾਦ-ਸਾਮੰਤਵਾਦ ਵਿਰੋਧੀ ਅਤੇ ਇਨਕਲਾਬੀ ਹੋਣ ਕਾਰਨ, ਇਸ ਵਿਚ ਸਮੇਂ ਸਮੇਂ ਪ੍ਰਗਤੀਸ਼ੀਲ ਸੁਰ ਵਾਲੇ ਕੁਝ ਯੁਵਾ ਸੱਜਣ ਕ੍ਰਿਆਸ਼ੀਲ ਹੁੰਦੇ ਰਹੇ ਹਨ। ਪਰ ਇਹ ਸਾਰਾ ਕੁਝ ਸਤਿਗੁਰੂ ਜੀ ਦੇ ਹੁਕਮ ਦੇ ਦਾਇਰੇ ਦੀ ਇਕ ਹੱਦ ਵਿਚ ਰਹਿ ਕੇ ਹੀ ਪਰਵਾਨਿਆ ਜਾ ਸਕਦਾ ਸੀ। ਇਸ ਹਕੀਕਤ ਨੂੰ ਕਵੀ ਜੀ ਚੰਗੀ ਤਰ੍ਹਾਂ ਸਮਝਦੇ ਸਨ। ਜਿੱਥੇ ਵੀ ਉਹਨਾਂ ਦੀ ਸ਼ਖਸੀਅਤ ਦੇ ਇਰਦ ਗਿਰਦ ਕੁਝ ਯੁਵਾਜਨ ਰੂਸੀ ਜਾਂ ਕਮਿਊਨਿਸਟ ਸਾਹਿਤ ਪੜ੍ਹਨ ਦੇ ਬਹਾਨੇ ਇਕੱਠੇ ਹੁੰਦੇ। ਪ੍ਰੰਤੂ ਕਵੀ ਜੀ ਹਮੇਸ਼ਾ ਆਪਣੇ ਆਪ ਅਤੇ ਆਪਣੇ ਸਾਥੀਆਂ ਨੂੰ ਵੀ ਇਕ ਬੰਧੇਜ ਵਿਚ ਰਹਿ ਕੇ ਚੱਲਣ ਦੀ ਪ੍ਰੇਰਨਾ ਦਿੰਦੇ ਸਨ। ਇਹੋ ਕਾਰਨ ਹੈ ਕਿ ਮਾਸਟਰ ਅਮਰੀਕ ਸਿੰਘ ਅਤੇ ਸਾਧੂ ਸਿੰਘ ਕਿਸਾਨ (ਮਾਸਟਰ ਜੀ ਦੇ ਮਾਮੇ ਸੰਤ ਤਰਨ ਸਿੰਘ ਵਹਿਮੀ ਦੇ ਵੱਡੇ ਸਪੁੱਤਰ) ਆਪਣੇ ਪ੍ਰਗਤੀਸ਼ੀਲ ਜੀਵਨ ਦ੍ਰਿਸ਼ਟੀਕੋਣ ਦੇ ਹੁੰਦਿਆਂ, ਜਿਸ ਨੂੰ ਪੜ੍ਹਨ ਵਿਚ ਗੁਰਬਖਸ਼ ਸਿੰਘ ਪ੍ਰੀਤਲੜੀ ਜੀ ਦੀਆਂ ਲਿਖਤਾਂ ਦਾ ਵੀ ਪ੍ਰਭਾਵ ਸੀ, ਇਕ ਸੀਮਾ ਵਿਚ ਹੀ ਵਿਚਰਦੇ ਰਹੇ। ਮਾਸਟਰ ਜੀ ਦਾ ਪਲੇਠਾ ਸ਼ਾਗਿਰਦ ਕਾ. ਜਸਵੰਤ ਸਿੰਘ ਜੋਸ਼ ਅਤੇ ਇਹਨਾਂ ਸਤਰਾਂ ਦਾ ਲੇਖਕ ਪਿਛਲੇ ਚਾਰ ਦਹਾਕਿਆਂ ਤੋਂ ਬਕੌਲ ਜਗਜੀਤ ਸਿੰਘ ਅਨੰਦ 'ਭਾਈ ਲਾਲੋਆ ਦੀ ਪਾਰਟੀ' ਨਾਲ ਜੁੜੇ ਚੱਲੇ ਆ ਰਹੇ ਹਨ। ਪਰਪੰਰਾ ਤੇ ਆਧੁਨਿਕਤਾ ਦੇ ਦਵੰਦਵਾਦੀ ਰਿਸ਼ਤੇ ਨੂੰ ਸਮਝਦਿਆਂ, ਆਪਣੀ ਮਿਟੀ ਫਰੋਲ ਕੇ ਗੁਆਚੇ ਲਾਲ ਲੱਭਣ ਦੀ ਭਾਲ ਨਿਰੰਤਰ ਜਾਰੀ ਰਹਿੰਦੀ ਹੈ।

ਮਾਸਟਰ ਜੀ ਨੇ ਇਸ ਸਮੇਂ ਵਿਚ ਢੇਰ ਸਫ਼ਰ ਤਹਿ ਕਰ ਲਿਆ ਹੈ। ਉਹ ਲਾਲੇਪੁਰ ਤੋਂ ਤੁਰ ਕੇ ਫਿਰ ਲਾਲੇਪੁਰ ਅੱਪੜ ਗਏ ਹਨ। ਲਾਲੇਪੁਰ ਪੱਛਮੀ-ਪੰਜਾਬ ਦੇ ਗੁਜਰਾਂਵਾਲਾ ਜ਼ਿਲ੍ਹੇ ਵਿਚ ਉਹਨਾਂ ਦੇ ਪੁਰਵਜਾਂ ਦਾ ਪਿੰਡ ਹੈ ਜੋ ਵੰਡ ਵੇਲੇ ਛੱਡ ਕੇ, ਇਧਰ ਆ ਗਏ ਸਨ। ਕਾਫੀ ਸਮਾਂ ਅੰਮ੍ਰਿਤਸਰ ਕਲਾਂ ਪਿੰਡ ਵਿਚ ਕੱਟਿਆ। ਫਿਰ ਡੱਬਵਾਲੀ ਰੋਡ ਤੇ ਪੈਂਦੇ ਪਿੰਡ ਢੁੱਡੀਆਂ ਵਾਲੀ ਵਿਚ ਭੋਇੰ ਖਰੀਦ ਲਈ, ਅੰਮ੍ਰਿਤਸਰ ਕਲਾਂ ਵਿਚਲੀ ਵੇਚ ਕੇ। ਹੁਣ ਐਲਨਾਬਾਦ ਸ਼ਹਿਰ ਵਿਚ ਭੂਮੀ ਜਾ ਲਈ ਹੈ ਢੁੱਡੀਆਂ ਵਾਲੀ ਤੋਂ ਵੇਚ ਕੇ। ਐਲਨਾਬਾਦ ਤੋਂ ਟਿੱਬੀ, ਜੀਵਨ ਨਗਰ ਆਦਿ ਸਥਾਨਾਂ ਵੱਲ ਜਾਣ ਵਾਲੇ ਬਾਈ ਪਾਸ ਤੇ ਟਿਕਾਣਾ ਬਣਾ ਲਿਆ ਹੈ, ਸੂਏ ਦੇ ਕੰਢੇ ਤੇ। ਨਵੀਂ ਵੱਸੋਂ ਜਿੱਥੇ ਤਿੰਨ ਘਰ ਆਪ ਸਣੇ ਭਰਾਵਾਂ ਦੇ ਹਨ। ਇਸਦਾ ਨਾਂ "ਨਵਾਂ ਲਾਲੇਪੁਰ" ਰੱਖਿਆ। ਉਹ ਪੁਰਾਣੇ ਦੀਆਂ ਨੀਹਾਂ ਤੇ ਨਵੀਂ ਉਸਾਰੀ ਕਰਨਾ ਜਾਣਦੇ ਹਨ। ਪਿੰਡ ਸਿਰਫ ਉਹਨਾਂ ਖਾਨਾ ਪੂਰਤੀ ਲਈ ਯਾਦ ਨਹੀਂ ਕੀਤਾ, ਸਗੋਂ ਪਿੰਡ ਉਹਨਾਂ ਦੇ ਨਾਲ ਨਾਲ ਹੀ ਰਿਹਾ ਹੈ, ਜਿੱਥੇ ਵੀ ਉਹ ਗਏ ਹਨ। ਮਾਸਟਰ ਜੀ ਉਹਨਾਂ ਅਹਿਸਾਨ ਫਰਾਮੋਸ਼ਾਂ ਵਿਚੋਂ ਨਹੀਂ ਹਨ- ਜੋ ਆਪਣੇ ਆਪੇ ਨੂੰ ਭੁੱਲ ਜਾਂਦੇ ਹਨ। ਇਹੋ ਵਜ੍ਹਾ ਹੈ ਕਿ ਪਿਛਲੇ ਵਰ੍ਹੇ ਵੈਸਾਖੀ ਦੇ ਲਾਗੇ ਚਾਗੇ ਉਹ ਜਦੋਂ ਆਪਣੇ ਮਮੇਰੇ ਭਰਾਵਾਂ ਸਾਧੂ ਸਿੰਘ ਕਿਸਾਨ, ਬਲੀ ਸਿੰਘ ਗੋਰਾਇਆ ਸਮੇਤ ਆਪਣੇ ਪੁਰਾਣੇ ਵਤਨ ਵਿਖੇ ਪਹੁੰਚੇ ਅਤੇ ਉੱਥੋਂ ਦੇ ਸੱਜਣਾਂ ਮਿਤਰਾਂ ਨੂੰ ਗੁਜਰਾਂਵਾਲਾ ਸਥਿਤ ਆਪਣਾ ਪੁਰਾਣਾ ਸਕੂਲ ਵੇਖਣ ਦੀ ਇੱਛਾ ਪ੍ਰਗਟ ਕੀਤੀ ਤਾਂ ਮਹਾਰਾਜਾ ਰਣਜੀਤ ਸਿੰਘ ਦੇ ਪਿਤਾ ਸ. ਮਹਾਂ ਸਿੰਘ ਦੇ ਸਮੇਂ ਦੇ ਬਣੇ ਉਸ ਸਰਕਾਰੀ ਸਕੂਲ ਵਿਚ, ਡਿਪਟੀ ਕਮਿਸ਼ਨਰ ਤੇ ਹੋਰ ਉਚ ਅਧਿਕਾਰੀਆਂ ਸਮੇਤ ਜ਼ਿਲ੍ਹੇ ਦਾ ਅਮਲਾ ਫੈਲਾ ਤੇ ਸਾਧਾਰਨ ਲੋਕ ਵੀ ਹਜੂਮ ਦੀ ਸ਼ਕਲ ਵਿਚ ਉਮੜ ਪਏ ਚੜ੍ਹਦੇ ਬੰਨਿਉਂ ਆਏ ਪੁਰਾਣੇ 'ਤਾਲਬ ਇਲਮ' ਨੂੰ ਵੇਖਣ। ਤੇ ਤਾਲਿਬ ਇਲਮ ਵੀ ਨਾਮਧਾਰੀ ਬਾਣੇ ਵਿਚ ਅਨੂਠੀ ਢੱਬ ਵਾਲਾ ਸਾਊ-ਸੁਹਿਰਦ ਬਜ਼ੁਰਗ ਜਿਹੜਾ ਲਫ਼ਜ਼ਾਂ ਦੀ ਵਰਤੋਂ ਵੀ ਬੜੇ ਸਰਫੇ ਨਾਲ ਹੀ ਕਰਦਾ ਸੀ। ਬਲੀ ਸਿੰਘ ਹੋਰਾਂ ਦੇ ਦੱਸਣ ਮੁਤਾਬਿਕ ਉਹ ਇਲਾਹੀ ਉਤਸਵ ਸੀ। ਜਾਣ ਵਾਲਾ ਇਹਨਾਂ ਤਿੰਨਾਂ ਨਾਲ ਚੌਥਾ ਮੈਂ ਵੀ ਸਾਂ ਪਰ ਕੁਝ ਵੱਸੋਂ ਬਾਹਰੇ ਕਾਰਨਾਂ ਕਰਕੇ ਸਾਡੀ ਚੌਂਕੜੀ ਪੂਰੀ ਨਾ ਹੋ ਸੱਕੀ। ਝੋਰਾ ਨਾ ਜਾਣ ਦਾ ਰਹੇਗਾ। ਕੰਡਿਆਂ ਵਾਲੀ ਤਾਰ ਦਾ ਮੁਕਾਬਲਾ ਕਲਮਾਂ ਵਾਲੇ ਹੀ ਕਰ ਸਕਦੇ ਹਨ, ਇਹ ਮਾਸਟਰ ਜੀ ਦੀ ਫੇਰੀ ਨੇ ਸਿੱਧ ਕੀਤਾ। ਉਹ ਦੂ ਪਾਸੀਂ ਮੋਹ ਮੁਹੱਬਤਾਂ ਦੇ ਫੁੱਟਦੇ

ਚਸ਼ਮਿਆਂ ਨਾਲ ਸਰਸ਼ਾਰ ਹੋ ਕੇ ਮੁੜੇ ਸਨ।

ਇਕ ਵਿਲੱਖਣਤਾ ਮਾਸਟਰ ਜੀ ਦੀ ਹੋਰ ਵੀ ਕਾਇਲ ਕਰਨ ਵਾਲੀ ਹੈ। ਕਈ ਵੇਰ ਕਲਮਾਂ ਵਾਲੇ ਆਪਣੇ ਆਪ ਨੂੰ ਕਿਸੇ ਵੱਖਰੀ ਦੁਨੀਆਂ ਦਾ ਜੀਵ ਗਰਦਾਨ ਬਹਿੰਦੇ ਹਨ। ਇਹਨਾਂ ਹਾਲਤਾਂ ਵਿਚ ਪਰਿਵਾਰਿਕ ਸਬੰਧਾਂ ਵਿਚ ਤਰੇੜਾਂ ਆਉਂਦੀਆਂ ਹਨ ਅਤੇ ਗ੍ਰਹਿਸਤ ਜੀਵਨ ਨੀਰਸ ਹੋ ਜਾਂਦਾ ਹੈ। ਨਤੀਜੇ ਵਜੋਂ ਉਲਾਦ ਵੀ ਆਪਮੁਹਾਰੀ ਹੋ ਜਾਂਦੀ ਹੈ। ਮਾਸਟਰ ਜੀ ਨੂੰ ਮਾਤਾ ਪਿਤਾ ਦੀ ਸੇਵਾ ਕਰਨ ਦਾ ਭਰਪੂਰ ਮੌਕਾ ਮਿਲਿਆ। ਮਾਸਟਰ ਜੀ ਉਹਨਾਂ ਖੁਸ਼ ਨਸੀਬਾਂ ਵਿਚੋਂ ਹਨ ਜਿਹਨਾਂ ਨੇ ਦਾਦਾ ਜੀ ਦੇ ਦਰਸ਼ਨ ਵੀ ਰੱਜ ਕੇ ਕੀਤੇ। ਆਮ ਤੌਰ ਤੇ ਮਾਲਵੇ ਦੇ ਕਵੀਸ਼ਰ ਗਾਇਆ ਕਰਦੇ ਹਨ : "ਪੋਤੇ ਨੇ ਜਨਮ ਲਿਆ, ਬਾਬਾ ਸਿਵਿਆਂ ਦੇ ਵੱਲ ਜਾਵੇ।" ਮੇਰਾ ਦਾਦਾ ਮੇਰੇ ਜਨਮ ਲੈਣ ਤੋਂ ਪੂਰੇ ੩੧ ਵਰ੍ਹੇ ਅਤੇ ਦਾਦੀ ੪੨ ਵਰ੍ਹੇ ਪਹਿਲਾਂ ਸੰਸਾਰ ਛੱਡ ਚੁੱਕੇ ਸਨ। ਮਾਸਟਰ ਜੀ ਪਾਸ ਇਹ ਇਕ ਅਵਸਰ ਸੀ ਤੇ ਜਿਸਦੀ ਸੁਚੱਜੀ ਵਰਤੋਂ ਉਹਨਾਂ ਨੇ ਕੀਤੀ। ਮਾਸਟਰ ਜੀ ਦੇ ਦਾਦਾ ਜੀ ਦੇ ਭੋਗ ਵਿਚ ਮੈਂ ਸ਼ਾਮਿਲ ਹੀ ਨਹੀਂ ਹੋਇਆ ਸਗੋਂ ਉਹਨਾਂ ਨਾਲ ਬਚਨ ਬਿਲਾਸ ਸੁਣਨ ਦੇ ਅਵਸਰ ਵੀ ਮਿਲਦੇ ਰਹੇ। ਮਾਸਟਰ ਜੀ ਦੇ ਪਿਤਾ ਜੀ ਸੰਤ ਕਰਤਾਰ ਸਿੰਘ ਜੀ ਵੀ ਬੜੇ ਪੁਰ ਖਲੂਸ ਸੁਭਾਉ ਦੇ ਸਨ। ਉਹਨਾਂ ਦਾ ਨਿੱਘ ਵੀ ਪਹਿਲੀ ਉਮਰੇ ਮਾਣਦੇ ਰਹੇ ਹਾਂ। ਮਾਸਟਰ ਜੀ ਚਾਰ ਭਾਈ ਹਨ ਪਰ ਚਾਰੇ, "ਚਾਰੋਂ ਯਾਰ ਰਸੂਲ ਦੇ ਚਾਰ ਗੌਹਰ, ਸੱਭੇ ਇਕ ਥੀਂ ਇਕ ਚੜ੍ਹੰਦੜੇ ਨੀ"। (ਵਾਰਿਸ ਸ਼ਾਹ)

ਆਪ ਤੋਂ ਛੋਟਾ ਕਾਮਰੇਡ ਮਾਨ ਸਿੰਘ ਜ਼ਿਲ੍ਹਾ ਸਿਰਸਾ ਦਾ ਉੱਘਾ ਕਮਿਊਨਿਸਟ ਕਾਰਕੁੰਨ ਹੈ। ਉਸ ਤੋਂ ਛੋਟਾ ਜਥੇਦਾਰ ਸੁਦਰਸ਼ਨ ਸਿੰਘ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ ਦਾ ਪਰਵਾਨਿਤ ਪੰਥਕ ਜਥੇਦਾਰ ਹੈ। ਆਪਣੀ ਮਿਹਨਤ ਨਾਲ ਜਥੇਦਾਰ ਬਣਿਆ ਹੈ। ਅਤੇ ਸਾਰਿਆਂ ਤੋਂ ਛੋਟਾ ਸ. ਸੁਰਜੀਤ ਸਿੰਘ ਹੰਜਰਾ ਵੀ ਮਿਲਾਪੜਾ ਸੱਜਣ ਅਤੇ ਯਾਰਾਂ ਦਾ ਯਾਰ ਹੈ ਅਤੇ ਉਹਨਾਂ ਪੂਰਵਜਾਂ ਦੀ ਨਿਸ਼ਾਨੀ ਆਪਣੇ ਵਿਚ ਸਮੋਈ ਬੈਠਾ ਹੈ ਜੋ ਕੂਕਾ ਕਾਰ ਵਿਚ ਨਹੀਂ ਸਨ ਆਏ, ਉਂਜ ਉਹ ਐਲਾਨੀਆਂ ਕੂਕਾ ਹੈ। ਮਾਸਟਰ ਜੀ ਦੇ ਸਾਰੇ ਬੱਚੇ ਆਪੋ ਆਪਣੇ ਵਿਹਾਰਕਾਰਾਂ ਵਿਚ ਸਫਲ ਹਨ। ਇੰਜ ਉਹਨਾਂ ਵਿਚ ਸਫਲ ਗ੍ਰਹਿਸਤ ਮਾਰਗ ਦੇ ਸਾਰੇ ਲੱਛਣ ਮੌਜੂਦ ਹਨ।

ਮਾਸਟਰ ਜੀ ਪ੍ਰੀਤਮ ਸਿੰਘ ਕਵੀ ਹੋਰਾਂ ਦੇ ਸ਼ਬਦਾਂ ਵਿਚ ਹੁਣ ਬੁਢਾਪੇ ਵਿਚ ਯੂਨਾਨੀ ਦਾਰਸ਼ਨਿਕ ਸੁਕਰਾਤ ਦੀ ਸੂਰਤ ਦਾ ਝਲਕਾਰਾ ਦਿੰਦੇ ਹਨ। ਸੂਰਤ ਹੀ ਸੁਕਰਾਤ ਜਿਹੀ ਨਹੀਂ, ਉਹਨਾਂ ਵਿਚ ਬੁੱਧੀਮਤਾ ਵੀ ਸੁਕਰਾਤ ਜਿਹੀ ਹੀ ਹੈ। ਉਹਨਾਂ ਦੀ ਕਲਮ ਦੀ ਪ੍ਰੇਰਣਾ, ਨਾਮਧਾਰੀ ਇਤਿਹਾਸਕਾਰ, ਸਾਖੀਕਾਰ, ਖੋਜੀ, ਸ਼ਾਇਰ ਅਤੇ ਜੀਵਨੀ ਲੇਖਕ ਸੰਤ ਤਰਨ ਸਿੰਘ ਵਹਿਮੀ ਹੀ ਸੀ। ਉਪਰੋਂ ਪ੍ਰੀਤਮ ਸਿੰਘ ਜੀ ਕਵੀ ਹੋਰਾਂ ਦੀ ਸੰਗਤ ਨੇ ਸੋਨੇ ਤੇ ਸੁਹਾਗੇ ਵਾਲਾ ਕੰਮ ਕੀਤਾਂ। ਲੰਮਾ ਸਮਾਂ ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲਾ ਜੀਵਨ ਨਗਰ ਵਿਚ ਅਧਿਆਪਕ ਕਾਰਜ, ਫਿਰ ਕਈ ਸਾਲ ਨਵੇਂ ਬਣੇ ਗੁਰੂ ਹਰੀ ਸਿੰਘ ਕਾਲਜ, ਸ੍ਰੀ ਜੀਵਨ ਨਗਰ ਦੀ ਪ੍ਰਬੰਧਕੀ ਕਮੇਟੀ ਦੀ ਮੈਨੇਜਰੀ, ਇਹ ਸਾਰਾ ਮਾਹੌਲ ਉਹਨਾਂ ਦੀਆਂ ਲਿਖਣ ਪੜ੍ਹਣ ਦੀਆਂ ਕਰਤਾਰੀ ਸ਼ਕਤੀਆਂ ਲਈ ਸਾਜ਼ਗਾਰ ਸੀ। ਉਂਝ ਉਹ ਵਿਦਿਆਲਾ ਖੁੱਲ੍ਹਣ ਤੋਂ ਪਹਿਲਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਗੁਰੂ ਕੀ ਭੂਮੀ ਵਿਚ ਟਰੈਕਟਰ ਚਲਾਉਣ ਅਤੇ ਹੋਰ ਕਈ ਸੇਵਾਵਾਂ ਵੀ ਨਿਭਾਉਂਦੇ ਰਹੇ ਸਨ। ਗੁਜਰਾਂਵਾਲਾ ਨਾਮਧਾਰੀ ਸੰਤਾਂ ਦੀ ਕਰਮ ਭੂਮੀ ਸੀ। ਪਰਿਵਾਰਿਕ ਮਾਹੌਲ ਤੇ ਪਿਛੋਕੜ ਦਾ ਅਸਰ ਹੁੰਦਾ ਹੀ ਹੈ। ਗੁਰੂ ਦੀਆਂ ਖੁਸ਼ੀਆਂ ਦੇ ਸਦਾ ਪਾਤਰ ਰਹੇ ਹਨ। ਘੁਮੱਕੜੀ ਆਪ ਦੀ ਤਬੀਅਤ ਵਿਚ ਸ਼ਾਮਲ ਰਹੀ ਹੈ। ਜੇ ਚੱਲ ਪਏ ਤਾਂ ਇਲਾਕਾ ਜੀਵਨ ਨਗਰ ਦੇ ਟਿੱਬਿਆਂ ਤੋਂ ਸਾਈਕਲ ਫੜੇ ਅਤੇ ਸ੍ਰੀ ਨਗਰ (ਕਸ਼ਮੀਰ) ਦੀਆਂ ਵਾਦੀਆਂ ਵਿਚ ਸਾਹਿਤ ਸਭਾਈ ਮਿੱਤਰਾਂ ਨਾਲ ਜਾ ਅਠਖੇਲੀਆਂ ਕੀਤੀਆਂ। ਜੀਵਨ ਨਗਰ ਤੋਂ, ਸਿਰਸਾ ਇਲਾਕਾ ਦੇ ਪਿੰਡਾਂ ਅਤੇ ਸ਼ਹਿਰ ਸਿਰਸਾ ਪੁੱਜਣ ਲਈ ਸਾਈਕਲ ਹੀ ਇਕ ਮਾਤਰ ਮਨੁੱਖ ਸਿਰਜੀ ਈਜਾਦ ਉਪਲਬਧ ਹੁੰਦੀ ਸੀ।

ਅਮਰੀਕ ਸਿੰਘ ਹੋਰਾਂ ਦਾ ਸਾਹਿਤਕ ਸਫਰ ਪਿਛਲੀ ਸਦੀ ਦੇ ਦੂਜੇ ਅੱਧ ਦੇ ਮੁੱਢ ਨਾਲ ਜਾ ਜੁੜਦਾ ਹੈ। ਪਹਿਲੀਆਂ ਕਵਿਤਾਵਾਂ ਨਾਮਧਾਰੀ ਜਗਤ ਦੇ ਇਤਿਹਾਸ, ਸੱਭਿਆਚਾਰ ਅਤੇ ਸਤਿਗੁਰੂ ਸਾਹਿਬਾਨ ਨਾਲ ਸਬੰਧਿਤ ਹੁੰਦੀਆਂ ਸਨ। ਆਮ ਨਾਮਧਾਰੀ ਕਵੀ ਬੈਂਤ ਕਬਿੱਤ ਆਦਿ ਲਿਖਦੇ ਪਰ ਮਾਸਟਰ ਜੀ ਨੇ ਛੇਤੀ ਹੀ ਗੀਤਾਂ ਤੇ ਹੱਥ ਅਜ਼ਮਾਉਣਾ ਸ਼ੁਰੂ ਕਰ ਦਿੱਤਾ। ਬਹੁਤੇ ਗੀਤ ਆਪਣੇ ਇਸ਼ਟ ਦੇ ਪ੍ਰੇਮ ਵਿਚ ਲਿਖੇ ਗੁਰੂ ਭਗਤੀ ਦ੍ਰਿੜ ਕਰਵਾਉਣ ਵਾਲੇ ਸਨ। ਫਿਰ ਆਪ ਦਾ ਝੁਕਾ ਸਾਹਿਤਕ ਕਵਿਤਾਵਾਂ ਵੱਲ ਹੋ ਗਿਆ। ਇਹ ਉਹ ਦੌਰ ਸੀ ਜਦੋਂ ਪੰਜਾਬੀ ਕਵਿਤਾ ਵਿਚ ਅੰਮ੍ਰਿਤਾ-ਮੋਹਨ ਸਿੰਘ ਦਾ ਨਾਂ ਬੋਲਦਾਂ ਸੀ। ਉਦੋਂ ਤੋਂ ਲੈ ਕੇ ਹੁਣ ਤੱਕ ਪੰਜਾਬੀ ਕਵਿਤਾ ਕਈ ਪੜਾਅ ਤੈਅ ਕਰ ਆਈ ਹੈ। ਕਵਿਤਾ ਸਾਡੇ ਅੰਤਰ ਮਨ ਦਾ ਆਪਣੇ ਚੌਗਿਰਦੇ ਲਾਲ ਸੰਵਾਦ ਹੁੰਦਾ ਹੈ। ਕਵਿਤਾ ਆਪਣੇ ਨਿਜ ਦੀਆਂ ਰਹੱਸਮਈ ਗੁਫਾਵਾਂ ਵਿਚ ਉਤਰ ਕੇ ਆਤਮ ਕੇਂਦ੍ਰਿਤ ਵੀ ਹੋ ਜਾਂਦੀ ਹੈ ਅਤੇ ਕਵਿਤਾ ਸੌੜੇ ਨਿਜ ਤੋਂ ਪਰ ਵਲ ਦੇ ਸਫਰਾਂ ਨੂੰ ਬਲ ਬਖਸ਼ਦੀ ਹੋਈ, ਵੇਲੇ ਦਾ ਜੁੱਗ ਬੋਧ ਵੀ ਹੋ ਨਿਬੜਦੀ ਹੈ। ਕਵਿਤਾ ਚੰਨ ਤੇ ਬੈਠੀ ਚਰਖਾ ਕੱਤਦੀ ਬੁੱਢੀ ਦੇ ਤੱਕਲੇ ਦੀ ਗੂੰਜ ਵੀ ਹੈ ਅਤੇ ਕਵਿਤਾ ਸੂਰਜਾਂ ਦੇ ਸੇਕ ਨੂੰ ਡੀਕ ਲਾ ਕੇ ਪੀਣ ਦਾ ਕ੍ਰਿਸ਼ਮਾ ਵੀ ਹੈ। ਜਦੋਂ ਕਵਿਤਾ ਨਿਜ-ਪੀੜਾ ਨੂੰ, ਲੋਕ-ਪੀੜਾਂ ਦੀ, ਪੁੱਠ ਦੇਣ ਦੇ ਸਮਰੱਥ ਹੋਵੇ ਸ਼ਾਹਕਾਰ ਉਦੋਂ

ਹੀ ਰਚੇ ਜਾਂਦੇ ਹਨ। ਕਵਿਤਾ ਹਮੇਸ਼ਾ ਮਨੁੱਖ ਨੂੰ ਬੁਲੰਦ ਕਰਨ ਦਾ ਕਾਰਜ ਵੀ ਨਿਭਾਉਂਦੀ ਹੈ, ਉਸ ਦੀਆਂ ਆਪੇ ਸਿਰਜੀਆਂ ਵਲਗਣਾਂ ਵਿਚੋਂ ਮੁਕਤੀ ਦਾ ਮਾਰਗ ਵਿਖਾ ਕੇ। ਕਵਿਤਾ ਵੀ ਆਸ਼ਕਾਂ ਜਿਉਂ ਦੂਜੇ ਘਰ ਦੀ ਅੱਗ ਲੈ ਕੇ ਕਈ ਵੇਰ ਆਪਣਾ ਘਰ ਫੂਕਣ ਦਾ ਕਾਰਜ ਵੀ ਕਰਦੀ ਹੈ। ਕੇਵਲ ਅਨੰਦ ਦੀ ਅਨੁਭੂਤੀ ਨੂੰ ਕਵਿਤਾ ਸਮਝ ਲੈਣਾ, ਕਵਿਤਾ ਦਾ ਨਿਰਾਦਰ ਹੁੰਦਾ ਹੈ। ਕਵਿਤਾ ਸਰਲ, ਗੁੰਝਲਦਾਰ, ਪਹੁੰਚ, ਅਪਹੁੰਚ ਵੱਖ ਵੱਖ ਸੂਤਰਾਂ ਵਿਚ ਵਿਚਰਦੀ ਹੈ। ਭਾਵੇਂ ਮਾਸਟਰ ਜੀ ਨੇ ੪੦ ਕੁ ਵਰ੍ਹੇ ਪੁਰਾਣੀ ਪਾਕਿਸਤਾਨ ਯਾਤਰਾ ਦਾ ਇਕ ਵਧੀਆ ਸਫਰਨਾਮਾ ਵੀ ਲਿਖ ਕੇ, ਵਰਿਆਮ, ਮਾਸਿਕ, ਜਲੰਧਰ ਵਿਚ ਛਪਵਾਇਆ ਹੈ ਅਤੇ ਉਹਨਾਂ ਦੀਆਂ ਆਤਮ ਕਥਾਨਕ ਬਣੀਆਂ ਘਟਨਾਵਾਂ ਤੇ ਤੇਜ਼ੀ ਨਾਲ ਵਾਰਤਕ ਰਚਨਾ ਵੀ ਸ਼ੁਰੂ ਕੀਤੀ ਹੈ, ਜਿਸ ਵਿਚ ਸੁਹਜ, ਸੁਆਦ, ਰੋਚਕਿਤਾ ਅਤੇ ਜਾਣਕਾਰੀ ਵੀ ਹੁੰਦੀ ਹੈ, ਜੋ ਵੱਖ ਵੱਖ ਸਪਤਾਹਿਕ ਮਾਸਿਕ ਪੱਤਰਾਂ ਵਿਚ ਛਪ ਰਹੀ ਹੈ, ਪਰ ਮੁੱਖ ਤੌਰ ਤੇ ਮਾਸਟਰ ਜੀ ਇਕ ਕਵੀ ਹਨ ਅਤੇ ਕਵੀ ਵੀ ਇਕਹਿਰੀ ਪਰਤ ਵਾਲਾ ਨਹੀਂ ਸਗੋਂ ਬਹੁ ਵਿਧਾਈ ਕਵੀ ਹਨ। ਜਿਹਨਾਂ ਗ਼ਜ਼ਲ ਜਿਹੀ ਬਾਰੀਕ ਸਿਨਫ ਤੇ ਸਫਲ ਪ੍ਰਯੋਗ ਕਰਨ ਤੋਂ ਇਲਾਵਾ ਮਹਾਂ ਕਾਵਿ ਜਿਹੀ ਵਿਧਾ ਤੇ ਵੀ ਚੰਗੇ ਪ੍ਰਯੋਗ ਕੀਤੇ ਹਨ।

ਮਾਸਟਰ ਜੀ ਦੀ ਕਵਿਤਾ ਦੀ ਮੁੱਖ ਸੁਰ ਲਈ, ਅਸੀਂ ਫਿਰ ਉਹਨਾਂ ਦੇ ਪ੍ਰੇਰਣਾ ਸਰੋਤ, ਦਿਵੰਗਤ ਸਾਹਿਤਕਾਰ, ਸ੍ਰੀ ਪ੍ਰੀਤਮ ਸਿੰਘ ਕਵੀ ਹੋਰਾਂ ਦੀ ਲਿਖੀ, ਪਹਿਲੇ ਗ਼ਜ਼ਲ ਸੰਗ੍ਰਹਿ 'ਗ਼ਮ ਦੀ ਮਹਿਕ' ਦੀ ਭੂਮਿਕਾ ਦਾ ਸਹਾਰਾ ਲਵਾਂਗੇ : "ਗ਼ਜ਼ਲਾਂ ਦੀ ਇਹ ਪੋਥੀ ਵਾਚਿਆਂ, ਪਾਠਕ ਨੂੰ ਅਨੁਭਵ ਹੋ ਜਾਏਗਾ ਕਿ ਆਮ ਕਰਕੇ ਇਸ ਸਾਰੀ ਰਚਨਾ ਵਿਚ ਉਦਾਸੀ ਦਾ ਸੁਰ ਗੂੰਜਦਾ ਹੈ। ਉਦਾਸੀ ਜੋ ਪਿਆਰ ਛੂਹ ਪਰਾਪਤ ਹੋ ਜਾਣ ਪਿਛੋਂ ਬਿਰਹਾ 'ਚੋਂ ਉਪਜਦੀ ਹੈ। ਉਹ ਪਿਆਰ ਪੀੜਾ ਉਹ ਵੀ ਨਹੀਂ ਜੋ ਸੱਜਣ ਸੁਖ ਮਾਨਣ ਤੋਂ ਬਾਅਦ ਖਾਲੀ ਘੜੀਆਂ ਵਿਚ ਆਣ ਸਤਾਂਦੀ ਹੈ। ਸਗੋਂ ਇਹ ਐਸੀ ਨਿਹੋਰੇ ਭਰੀ ਇਕੱਲ ਦਾ ਕਲਵਲਾਂਦਾ ਦੁਖ ਹੈ, ਜਿਸ ਵਿਚ ਪ੍ਰੀਤਮਾ ਦਾ ਸੁਖ ਤਾਂ ਉਨਾਂ ਯਾਦ ਨਹੀਂ ਰਹਿੰਦਾ ਜਿਨਾਂ ਚਾਹਤ ਦਾ ਦਰਦ, ਚੀਸਾਂ ਚੁਭਕਾਂ ਦੇ ਰੂਪ ਵਿਚ ਉਜਾਗਰ ਹੁੰਦਾ ਰਹਿੰਦਾ ਹੈ।....

"...ਤਾਂ ਵੀ ਉਦਾਸੀ ਅਤੇ ਨਿਰਾਸਤਾ ਦੇ ਖੇਤਰ ਨੂੰ ਇਹ ਅਬੂਰ ਨਹੀਂ ਕਰ ਸਕਿਆ। ਨਾਕਾਮੀ, ਝੋਰਾ ਅਤੇ ਅਪ੍ਰਾਪਤੀ ਦਾ ਗਿਲਾ ਉਸਦੀ ਰਚਨਾ ਦਾ ਮੁੱਖ ਸੁਰ ਹੈ। ਇਹ ਵੀ ਨਹੀਂ ਕਿ ਉਸਨੇ ਆਸ਼ਾਵਾਦ ਨੂੰ ਛੁਹਿਆ ਤਕ ਨਹੀਂ। ਏਸੇ ਸੰਗ੍ਰਹਿ ਵਿਚ ਕਈ ਤੁਕਾਂ ਅਤੇ ਗ਼ਜ਼ਲਾਂ ਨਿਰਾਸ਼ਤਾ ਨੂੰ ਛੰਡ ਛੰਡ ਧਰਦੀਆਂ ਪਰਤੀਤ ਹੋਣਗੀਆਂ ਤਾਂ ਵੀ ਉਸ ਤੇ ਇਕ ਮਹੀਨ ਪਰਤ ਉਦਾਸੀਆਂ ਦੀ ਹੋਵੇਗੀ।"

ਕਵੀ ਜੀ ਨੂੰ ਇਕ ਹੋਰ ਵਿਰੋਧਾਭਾਸ ਮਾਸਟਰ ਜੀ ਦੀ ਸ਼ਖਸੀਅਤ ਵਿਚ ਨਜ਼ਰ ਆਇਆ ਹੈ। "ਅਮਲੀ ਜੀਵਨ ਵਿਚ ਮਾ. ਅਮਰੀਕ ਸਿੰਘ ਇਕ ਲਤੀਫੇਬਾਜ਼ ਹੈ ਤਾਂ ਵੀ ਉਸਦਾ ਝੁਕਾਅ ਨਿਰਾਸ਼ਤਾ ਵੱਲ ਰਹਿੰਦਾ ਹੈ।" ਅੰਗਰੇਜ਼ੀ ਦੇ ਕਵੀ ਦਾ ਇਹ ਕਥਨ ਆਪ ਤੇ ਢੁੱਕਦਾ ਹੈ- "ਸਾਡੇ ਸਭ ਤੋਂ ਮਿੱਠੇ ਗੀਤ ਸਾਡੇ ਸਭ ਤੋਂ ਉਦਾਸ ਗੀਤ ਹੀ ਹੁੰਦੇ ਹਨ।"

ਉਂਝ ਮਾਸਟਰ ਜੀ ਨੇ ਕੁਝ ਸ਼ੇਅਰ ਬੜੇ ਠੋਸ ਧਰਾਤਲ ਤੇ ਖਲੋ ਕੇ ਆਖੇ ਹਨ :

-"ਜਾਪਦੇ ਹੁਣ ਘੱਟ ਸੁਣਦੇ ਰੱਬ ਨੂੰ
ਰੱਬ ਦੇ ਘਰ ਤਾਂ ਹੀ ਸਪੀਕਰ ਖੜਕਦੇ।

-"ਮਤਲਬੀ ਲੋਕਾਂ 'ਚ ਕੀ ਦੱਸਾਂ ਕਿ ਮੇਰਾ ਕਿਸ ਤਰ੍ਹਾਂ
ਬੀਤਦੇ ਹਰ ਪਹਿਰ ਮੇਰੇ ਕੋਲ ਆ ਕੇ ਵੇਖ ਲੈ।

-"ਉਸਨੂੰ ਹੀ ਜੀਵਨ ਹੈ ਮਿਲਦਾ
ਮਰਨ ਲਈ ਜੋ ਰਹੇ ਤਿਆਰ।"

-"ਪਾਲ ਬੰਦੇ ਰੱਬ ਨੂੰ ਕੀਤਾ ਜਵਾਂ
ਹੋ ਗਿਆ ਆਰੰਭ ਇਸ ਦਾ ਜਾਪਦੈ

-"ਫੋਲਿਆ ਇਤਿਹਾਸ ਜਾਂ ਅਮਰੀਕ ਨੇ
ਹਰ ਗੁਨਾਹ ਤੇ ਰੱਬ ਦੀ ਹੀ ਛਾਪ ਹੈ।"

"ਗ਼ਮ ਦੀ ਮਹਿਕ" ਤੋਂ ਬਾਦ ਮਾਸਟਰ ਜੀ ਦਾ ਦੂਜਾ ਗ਼ਜ਼ਲ ਸੰਗ੍ਰਹਿ 'ਦਰਦ ਜਾਂ ਅਹਿਸਾਸ' ਹੀ ਨਹੀਂ ਕਰਾਉਂਦਾ ਸਗੋਂ ਲੜਨ ਦੀ ਪ੍ਰੇਰਨਾ ਵੀ ਦਿੰਦਾ ਹੈ, ਇਕ ਬੇਹਤਰ ਭਲਕ ਵਾਸਤੇ :

"ਸੰਘਰਸ਼ਾਂ 'ਚੋਂ ਭਾਗ ਬੰਦੇ ਦੇ ਬਣਦੇ ਨੇ
ਮੰਦ ਭਾਗਾਂ ਦਾ ਝੂਰ ਝੂਰ ਨਾਂ ਵਿਰਲਾਪ ਕਰੋ।"

...... ...... ......

"ਜੀਵਨ ਵਿਚ ਜੇ ਹੋਰ ਨਹੀਂ ਕੁਝ ਕਰ ਸੱਕਦੇ
ਵਿੱਛੜੀਆਂ ਰੂਹਾਂ ਦਾ ਮੇਲ ਮਿਲਾਪ ਕਰੋ।"

...... ...... ......

-"ਪੱਥਰ ਦੇ ਭਗਵਾਨਾਂ ਕੁਝ ਨਹੀਂ ਦੇ ਸੱਕਣਾ
ਆਪਣੇ ਆਤਮ ਬਲ ਦਾ ਨਿੱਤ ਉਠ ਜਾਪ ਕਰੋ।"

ਕਿਤੇ ਕਿਤੇ ਉਹ ਆਪਣੇ ਸ਼ੇਅਰਾਂ ਵਿਚ ਵਿਹਾਰ-ਕੁਸ਼ਲਤਾ ਦਾ ਸੰਕੇਤ ਵੀ ਦਿੰਦੇ ਹਨ:

-"ਜਿਸ ਬਿਨ ਹੋਣਾ ਗੁਜ਼ਾਰਾ ਹੀ ਨਹੀਂ
ਉਸ ਦੇ ਸਾਂਹਵੇਂ ਨਾ ਮੰਦਾ ਬੋਲੀਏ।

...... ...... ......

"ਹਰ ਮੇਰੀ ਨਾਕਾਮਿਆਬੀ ਨੇ ਵਖਾਇਆ ਰਾਹ ਨਵਾਂ/
ਬੱਸ ਨਿਰਾਸ਼ਾ ਹੀ ਮੇਰੇ ਜੀਵਨ ਦੀ ਚਾਹਤ ਬਣ ਗਈ।"

ਆਪਣੇ ਵਿਚਾਰਾਂ ਦੀ ਬਲੀ ਦੇਣ ਨੂੰ, ਸਾਡਾ ਕਵੀ ਡਾਢਾ ਸਦਮਾ ਸਮਝਦਾ ਹੈ ਤੇ ਇਸ ਤਰ੍ਹਾਂ ਦੇ ਜੀਵਨ ਦਾ ਉਹ ਕੋਈ ਅਰਥ ਨਹੀਂ ਸਮਝਦਾ :

"ਕਰ ਲਈ ਸੰਧੀ ਮੈਂ ਉਹਨਾਂ ਦੁਸ਼ਮਣਾਂ ਦੇ ਨਾਲ ਫਿਰ

ਭੰਨ ਦਿੱਤੀ ਹੈ ਵਿਚਾਰਾਂ ਦੀ ਜਿਹਨਾਂ ਹਰ ਇਕ ਚੂਲ।
ਮਰ ਕੇ ਜੀ ਪੈਣਾ ਸੀ ਪਰ ਮੈਂ ਜ਼ਿੰਦਾ ਰਹਿ ਕੇ ਮਰ ਗਿਆ
ਸੋਚ ਮਰ ਜਾਇਆਂ ਮਨੁੱਖ ਦਾ ਪੁਟਿਆ ਜਾਂਦਾ ਏ ਮੂਲ।"

"ਗੁਰ-ਗੀਤਾਵਲੀ' ਤੇ 'ਸਚੀ ਤੇਰੀ ਸਿਫਤ' ਆਪਣੇ ਇਸ਼ਟ ਗੁਰੂਦੇਵ ਦੀ ਸ਼ਾਨ ਵਿਚ ਲਿਖੇ ਦੋ ਗੀਤ ਸੰਗ੍ਰਹਿ ਹਨ ਜਿਹਨਾਂ ਦਾ ਰਸ, ਵੱਖ ਵੱਖ ਗਾਇਕਾਂ ਦੀ ਆਵਾਜ਼ ਵਿਚ ਨਾਮਧਾਰੀ ਸੰਗਤਾਂ ਜੋੜ ਮੇਲਿਆਂ ਵਿਚ ਮਾਣਦੀਆਂ ਹਨ। ਨਾਮਧਾਰੀ ਪੰਥ ਦੇ ਪਹਿਲੇ ਸੰਸਥਾਪਕ, ਹਜ਼ਰੋ ਨਿਵਾਸੀ ਗੁਰੂ ਬਾਲਕ ਸਿੰਘ ਜੀ ਦੀਆਂ ਅਲੌਕਿਕ ਜੀਵਨ ਸਾਖੀਆਂ ਤੇ ਆਧਾਰਿਤ ਮਹਾਂ ਕਾਵਿ "ਜਿਨ ਮਾਰਗ ਦੀਆ ਬਤਾਇ", ਸਰਸ ਤੇ ਧਾਰਾ ਪ੍ਰਵਾਹ ਸ਼ੈਲੀ ਵਿਚ ਲਿਖ ਕੇ, ਪ੍ਰਕਿਰਤੀ ਚਿਤਰਣ, ਮਨੁੱਖੀ ਸੁਭਾ ਦੀਆਂ ਬਾਰੀਕੀਆਂ, ਨਾਮਬਾਣੀ ਦੇ ਅਭਿਆਸ ਅਤੇ ਸੰਜਮੀ ਜੀਵਨ ਸ਼ੈਲੀ ਦੁਆਰਾ ਗੁਰਸਿੱਖੀ ਮਾਰਗ ਵਿਚ ਪਰਪੱਕ ਹੋਣ ਦਾ ਵਰਣਨ, ਗੁਰੂ ਬਾਲਕ ਸਿੰਘ ਅਤੇ ਸਤਿਗੁਰੂ ਰਾਮ ਸਿੰਘ ਜੀ ਦੀਆਂ ਇਤਿਹਾਸਕ ਮੁਲਾਕਾਤਾਂ ਦਾ ਸਜੀਵ ਚਿਤਰਣ ਕਰਕੇ ਮਾਸਟਰ ਜੀ ਪੰਜਾਬੀ ਵਿਚ ਕੁਝ ਕੁ ਗਿਣੇ ਚੁਣੇ 'ਮਹਾਂ-ਕਵੀਆਂ' ਦੀ ਕਤਾਰ ਵਿਚ ਖਲੋਤੇ ਨਜ਼ਰ ਆਉਂਦੇ ਹਨ। "ਮਿੱਠੀਆਂ ਮਿਰਚਾਂ" ਸੂਬਾ ਸਿੰਘ ਅਤੇ ਤਾਰਾ ਸਿੰਘ ਕਾਮਿਲ ਦੀ ਸ਼ੈਲੀ ਵਿਚ ਲਿਖੇ, ਸਮਾਜਿਕ, ਸਾਹਿਤਕ, ਸਿਆਸੀ ਤੇ ਧਾਰਮਿਕ ਵਿਅੰਗ ਹਨ। ਹਿੰਦੀ, ਪੰਜਾਬੀ ਵਿਚ ਸੈਂਕੜੇ ਦੋਹਿਆਂ ਦੀਆਂ ਦੋ ਪੁਸਤਕਾਂ ਰਚ ਕੇ, ਲੋਕ-ਸੇਵਾ ਦਾ ਢੌਂਗ ਰਚਾਉਣ ਵਾਲੇ, ਮੌਕੇ ਦੇ ਸਿਆਸਤਦਾਨ ਦੀ ਮੌਕਾ ਪ੍ਰਸਤੀ ਦੇ ਬਖੀਏ ਉਖੇੜੇ ਹਨ। ਦਰਅਸਲ ਮਾਸਟਰ ਜੀ ਦੀ ਕਲਮ ਜਦੋਂ ਵੀ ਸਥਾਪਤੀ ਦੇ ਵਿਰੁੱਧ ਚੱਲਦੀ ਹੈ, ਆਪਣੇ ਜਲਵੇ ਬਖੇਰਦੀ ਹੈ। "ਖਟ ਮਿੱਠੀਆਂ ਮੁਸਕਾਨਾਂ" ਪੰਜਾਬੀ ਵਿਚ ਚਰਨ ਸਿੰਘ ਸ਼ਹੀਦ 'ਸੁਥਰਾ' ਦੀ ਤਰਜ਼ ਤੇ ਲਿਖੀਆਂ ਗਈਆਂ ਨੀਤੀ ਕਵਿਤਾਵਾਂ ਦਾ ਸੰਗ੍ਰਹਿ ਵੀ ਹੈ ਤੇ ਪੰਜਾਬੀ ਵਿਚ ਅਤਿ ਲੋੜੀਂਦੇ ਬਾਲ-ਸਾਹਿਤ ਵਿਚ ਇਕ ਨਿਗਰ ਵਾਧਾ ਵੀ ਹੈ। ਉਮਰ ਦੇ ਅੱਠ ਦਸ਼ਕ ਪੂਰੇ ਕਰਨ ਨੂੰ ਪੁੱਜੇ ਮਾਸਟਰ ਜੀ ਦੇ ਹੋਰ ਸਾਰਥਕ, ਸਾਹਿਤਕ ਸਫਰ ਦੇ ਨਿਰੰਤਰ ਜਾਰੀ ਰਹਿਣ ਦੀ ਕਾਮਨਾ ਜ਼ਰੂਰ ਕਰਾਂਗੇ। ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਨੇ, ਦੂਸਰਾ ਸੰਤ ਤਰਨ ਸਿੰਘ ਵਹਿਮੀ ਪੁਰਸਕਾਰ, ਮਾਸਟਰ ਜੀ ਦੇ ਨਾਮ ਕਰਕੇ, ਮਾਮੇ ਭਣੇਵੇਂ ਦੀ ਸਾਹਿਤਕ ਘਾਲਣਾ ਦਾ ਇਕੱਠਾ ਮੁੱਲ ਵੀ ਪਾਇਆ ਹੈ ਅਤੇ ਅਲਪ-ਪਹਿਚਾਣ ਰੱਖਣ ਵਾਲੀਆਂ ਘੱਟ ਗਿਣਤੀਆਂ ਦੇ ਸਾਹਿਤ ਪ੍ਰਤੀ ਲੰਮੇ ਸਮੇਂ ਤੋਂ ਹੁੰਦੀ ਬੇਨਿਆਈ ਨੂੰ ਦਰੁਸਤ ਕਰਨ ਦਾ ਯਤਨ ਵੀ ਕੀਤਾ ਹੈ।

ਕਹਿੰਦੇ ਨੇ ਕਦੇ ਕਦੇ ਸਿਆਣਾ ਬੰਦਾ ਸਿਆਣੀ ਗੱਲ ਕਰ ਕੇ ਆਪੂੰ ਫਸ ਜਾਂਦਾ ਹੈ। ਸਾਡੇ ਵਰਿਆਮ ਜੀ ਨੇ ਪੰਡਿਤ ਗੋਪਾਲ ਸਿੰਘ ਹੋਰਾਂ ਦੇ ਸ਼ਰਧਾਂਜਲੀ ਸਮਾਗਮ ਦੇ ਸੰਪਾਦਕੀ ਦੇ ਅੰਤ ਵਿਚ ਇਕ ਝੋਰਾ ਛੁਹਿਆ ਸੀ। ਇਸ ਝੋਰੇ ਦੀ ਕੰਨੀ ਫੜਕੇ ਇਕ ਸਾਰਥਕ ਉਪਰਾਲਾ ਸਿਰਜ ਲਿਆ ਗਿਆ ਹੈ। ਇਹ ਕੰਨੀ ਫੜਨ ਵਾਲਾ ਸੱਜਣ ਹੈ, ਛਿਪੇ ਰਹਿਣ ਦੀ ਚਾਹ ਲੈ ਕੇ ਹੋਰਨਾਂ ਛਿਪਿਆਂ ਨੂੰ ਉਜਾਗਰ ਕਰਨ ਵਾਲਾ ਸਾਡਾ ਭਾਈਆ ਸਾਧੂ ਸਿੰਘ ਕਿਸਾਨ।

## ਖਿੜਿਆ ਗੁਲਾਬ

*—ਬਲਬੀਰ ਸਿੰਘ ਢਿੱਲੋਂ*

ਮਾਸਟਰ ਅਮਰੀਕ ਸਿੰਘ ਜੀ ਇਕੋ ਸਮੇਂ ਕਿਸਾਨ, ਟੀਚਰ ਅਤੇ ਸਾਹਿਤਕਾਰ ਹਨ। ਹਰ ਇਕ ਨੂੰ ਖਿੜੇ ਮੱਥੇ ਮਿਲਣ ਵਾਲੇ ਹਸਮੁਖ ਸੁਭਾਅ ਦੇ ਮਾਲਕ ਹਨ। ਮਿੱਤਰਾਂ ਦੇ ਦਿੱਲੋਂ ਮਿੱਤਰ ਹਨ। ਦੁਸ਼ਮਣਾਂ ਲਈ ਵੀ ਹਮਦਰਦ ਹਨ। ਮੈਂ ਉਹਨਾਂ ਨੂੰ ਕਦੇ ਵੀ ਗ਼ਮ ਗੁੱਸੇ ਵਿਚ ਨਹੀਂ ਵੇਖਿਆ। ਹਰ ਇਕ ਵਾਸਤੇ ਚੰਗਾ ਸੋਚਣ ਵਾਲੇ ਸੱਜਣ ਪੁਰਸ਼ ਹਨ।

ਪਿਛਲੇ ਚਾਲੀ ਸਾਲਾਂ ਤੋਂ ਅਸੀਂ ਜੀਵਨ ਨਗਰ ਇਲਾਕੇ ਵਿਚ ਇਕੱਠੇ ਰਹੇ ਹਾਂ। ਅਤੇ ਨਾਮਧਾਰੀ ਸਾਹਿਤ ਸਭਾ ਦੇ ਮੈਂਬਰ ਹਾਂ। ਹਰ ਮਹੀਨੇ ਨਾਮਧਾਰੀ ਸਾਹਿਤ ਸਭਾ ਦੀ ਮੀਟਿੰਗ ਹੁੰਦੀ ਤੇ ਇਕੱਠੇ ਵਿਚਾਰਾਂ ਦਾ ਅਦਾਨ ਪ੍ਰਦਾਨ ਕਰਦੇ। ਇਸ ਲਈ ਇਕ-ਦੂਜੇ ਦੇ ਸੁਭਾਅ ਤੋਂ ਚੰਗੀ ਤਰ੍ਹਾਂ ਜਾਣੂ ਹਾਂ। ਜਿੱਥੇ ਉਹ ਚੰਗੇ ਸਾਹਿਤਕਾਰ ਹਨ ਉਥੇ ਉਹ ਚੰਗੇ ਭੁਲੱਕੜ ਵੀ ਹਨ। ਇਕ ਵਾਰ ਮੀਟਿੰਗ ਵਿਚ ਬੈਠਿਆਂ ਉਹਨਾਂ ਆਪਣੀ ਘੜੀ ਹੱਥ ਤੋਂ ਉਤਾਰ ਲਈ ਅਤੇ ਉਸ ਨੂੰ ਸਾਫ ਕਰਦੇ ਰਹੇ। ਫਿਰ ਜਦੋਂ ਮੀਟਿੰਗ ਸਮਾਪਤ ਹੋਈ ਤਾਂ ਟਾਈਮ ਦੇਖਣ ਲੱਗੇ, ਪਰ ਘੜੀ ਬਾਂਹ ਉਤੇ ਨਾ ਮਿਲੀ, ਤੇ ਇਧਰ ਉਧਰ ਲੱਭਣ ਲੱਗੇ, ਪਰ ਘੜੀ ਕਿਤੋਂ ਨਾ ਮਿਲੀ। ਅਖੀਰ ਘਰ ਚਲੇ ਗਏ। ਰਾਤ ਵੇਲੇ ਜਦੋਂ ਉਹਨਾਂ ਨੇ ਆਪਣਾ ਪਜਾਮਾ ਉਤਾਰਿਆ ਤਾਂ ਘੜੀ ਲੱਤ ਉਤੇ ਬੱਧੀ ਮਿਲੀ। ਏਸੇ ਤਰਾਂ ਦੀਆਂ ਹੋਰ ਵੀ ਬਹੁਤ ਸਾਰੀਆਂ ਯਾਦਾਂ ਹਨ ਜੋ ਉਹਨਾਂ ਦੇ ਨਾਲ ਜੁੜੀਆਂ ਹਨ।

ਉਹਨਾਂ ਨੇ ਹਰ ਇਕ ਵਿਸ਼ੇ ਤੇ ਗੀਤ, ਗ਼ਜ਼ਲਾਂ, ਬੈਂਤ, ਕਬਿਤ, ਤੇ ਰੁਬਾਈਆਂ ਲਿਖੀਆਂ ਹਨ। ਵਾਰਤਕ ਲਿਖਣ ਵਿਚ ਵੀ ਚੰਗੇ ਮਾਹਰ ਹਨ। ਕਵਿਤਾ ਦੀਆਂ ਢੇਰ ਸਾਰੀਆਂ ਕਿਤਾਬਾਂ ਅਤੇ ਵਾਰਤਕ ਛਪੀਆਂ ਹਨ। ਅਜੇ ਉਹ ਨਿਰੰਤਰ ਲਿਖ ਰਹੇ ਹਨ।

ਆਖੀਰ ਮੈਂ ਇਹੋ ਹੀ ਕਹਾਂਗਾ ਕਿ ਜੋਗੀਆਂ ਦਾ ਜੋਗੀ ਅਤੇ ਰਾਜਿਆਂ ਦਾ ਰਾਜਾ ਹੈ। ਹਰ ਇਕ ਲਈ ਉਹਦਾ ਖੁਲਾ ਦਰਵਾਜ਼ਾ ਹੈ। ਜਿਸ ਵਿਚ ਏਨੀਆਂ ਖ਼ੂਬੀਆਂ ਹਨ ਉਸ ਦਾ ਨਾਮ ਹੈ ਮਾਸਟਰ ਅਮਰੀਕ ਸਿੰਘ।

*੨੦੫੮, ਸੈਕਟਰ ੭੧, ਮੋਹਾਲੀ।*

# "ਮੇਰੇ ਮਾਸਟਰ ਜੀ"

*— ਸਾਧੂ ਸਿੰਘ ਕਿਸਾਨ*

ਏਹ ਮਾਸਟਰ ਜੀ ਹਨ। ਮੇਰੇ ਜਿਗਰੀ ਦੋਸਤ ਮਾਸਟਰ ਜੀ। ਸਭ ਤੋਂ ਪਹਿਲਾਂ ਮੇਰੇ ਮਾਸਟਰ ਜੀ। ਜਦੋਂ ਅਜੇ ਇਹ ਆਪ ਵੀ ਪੜ੍ਹਦੇ ਸਨ ਉਦੋਂ ਦੇ ਮੇਰੇ ਮਾਸਟਰ ਜੀ, ਕੁਝਰਾਂਵਾਲੇ ਦੇ ਖਾਲਸਾ ਹਾਈ ਸਕੂਲ ਦੇ ਵਿਦਿਆਰਥੀ, ਪਰ ਮੇਰੇ ਮਾਸਟਰ ਜੀ।

ਬਾਪੂ ਜੀ, ਪਿੰਡ ਦੇ ਇਕਲੋਤੇ ਰੈਲੇ ਸਾਈਕਲ ਪਿਛੇ ਬਿਠਾ ਕੇ, ਇਹਨਾਂ ਕੋਲ, ਬੋਰਡਿੰਗ ਵਿਚ ਲੈ ਗਏ। ਇਸ ਤੋਂ ਬਾਅਦ ਇਹ ਰੈਲੇ ਮੇਰਾ ਹੋ ਗਿਆ। ਇਕ ਦਿਨ ਪਹਿਲਾਂ, ਬਾਪੂ ਜੀ, ਏਸੇ ਸ਼ਹਿਰ ਰਾਇ ਮੂਲ ਸਿੰਘ ਦੀ ਧਰਮਸ਼ਾਲਾ, ਮਹੰਤ ਹਰਨਾਮ ਦਾਸ ਜੀ ਕੋਲ ਸੰਸਕ੍ਰਿਤ ਪੜ੍ਹਨੇ ਪਾਇਆ ਸੀ। 'ਵੈਰਾਗ ਸ਼ੱਤਕ' ਹਿੰਦੀ ਕਵਿਤਾ ਵਿਚ ਸ੍ਰੀ ਗੁਲਾਬ ਸਿੰਘ ਦਾ ਅਨੁਵਾਦ ਕੀਤਾ ਹੋਇਆ ਹੈ। ਕਮਾਲ ਦੀ ਰਸੀਲੀ ਕਵਿਤਾ ਹੈ। ਜੇ ਏਹਦੇ ਬਾਰੇ ਥੋੜ੍ਹੀ ਗੱਲ ਵੀ ਕਰਾਂ, ਤਾਂ ਏਥੇ ਈ ਅਟਕ ਜਾਵਾਂਗਾ। ਬਾਪੂ ਜੀ ਨੇ ਕਿਹਾ, ਓਧਰੋਂ ਵੇਹਲਾ ਹੋ ਕੇ, ਜਦੋਂ ਅਮਰੀਕ ਸਿੰਘ ਨੂੰ ਛੁੱਟੀ ਹੋ ਜਾਇ, ਏਹਦੇ ਕੋਲੋਂ ਅੰਗ੍ਰਜੀ ਪੜ੍ਹਿਆ ਕਰ। ਏਹ ਓਹਨਾਂ ਦਿਨਾਂ ਦੇ, ਮੇਰੇ ਪੰਜਵੇਂ ਮਾਸਟਰ ਜੀ ਹੋ ਗਏ। ਪੰਜਾਬੀ ਜਿਸਨੂੰ ਉਦੋਂ ਗੁਰਮਖੀ ਹੀ ਆਖਿਆ ਜਾਂਦਾ ਸੀ, ਬਾਪੂ ਜੀ ਕੋਲੋਂ। ਹਿੰਦੀ ਪੰਡਿਤ ਰਲਾ ਰਾਮ ਜੀ, ਉਰਦੂ ਮੌਲਵੀ ਗੁਲਾਮ ਰਸੂਲ ਜੀ, ਸੰਸਕ੍ਰਿਤ ਬਾਰੇ ਪਹਿਲਾਂ ਦੱਸ ਹੀ ਆਇਆ ਹਾਂ ਤੇ ਪੰਜਵੇਂ ਪ੍ਰਮੇਸ਼ਵਰ ਮਾਸਟਰ ਅਮਰੀਕ ਸਿੰਘ ਜੀ।

ਸਭ ਤੋਂ ਵੱਡੇ ਸਤਿਗੁਰੂ ਜਿਨ੍ਹਾਂ ਨੂੰ ਮੈਂ 'ਬਾਪੂ ਸਤਿਗੁਰ, ਕਹਿੰਦਾ ਹਾਂ, ਸਤਿਗੁਰੂ ਰਾਮ ਸਿੰਘ ਜੀ ਨੇ ਕੂਕਿਆਂ ਦੇ ਦਿਲਾਂ ਵਿਚ ਅੰਗ੍ਰੇਜ਼ੀ ਵਿਰੋਧ ਕਿੰਝ ਕੁੱਟ-ਕੁੱਟ ਕੇ ਭਰ ਦਿੱਤਾ ਸੀ, ਕਿ ਹਰ ਗੱਲੇ ਭਾਵੇਂ ਆਪਣਾ ਕਿੰਨਾ ਵੀ ਨੁਕਸਾਨ ਹੋ ਜਾਇ, ਵਿਰੋਧ ਕਰਨਾ ਹੀ ਕਰਨਾ ਹੈ। ਪਹਿਲਾਂ ਮੈਂ ਮਹੀਨਾ ਪੂਰਾ ਕਰਨੋ ਅਗੇਤਰਾਈ-ਪੰਝੀ ਦਿਨ ਪੜ੍ਹ ਕੇ, ਸਰਕਾਰੀ ਸਕੂਲੋਂ ਵੀਹ ਸਾਲ ਦੀਆਂ ਛੁਟੀਆਂ ਤੇ ਘਰੇ ਆ ਗਿਆ; ਜਿਹਦਾ ਖਮਿਆਜ਼ਾ ਅਜ ਤਕ ਭੁਗਤ ਰਿਹਾਂ। ਹੁਣ ਜੇ ਅੰਗ੍ਰੇਜ਼ੀ ਪੜ੍ਹਨੀ ਸ਼ੁਰੂ ਕੀਤੀ— ਥੋੜੇ ਦਿਨਾਂ ਵਿਚ ਹੀ 'ਗੋਰਾ ਬੋਲੀ' ਤੇ ਗੁੱਸਾ ਆ ਗਿਆ। ਮੇਰੇ ਮਾਸਟਰ ਜੀ ਨੇ ਸੀ.ਯੂ.ਪੀ. ਕੱਪ ਦੱਸਿਆ ਤਾਂ ਮੈਂ ਕਿਹਾ ਮਾਸਟਰ ਜੀ! (ਮੈਂ ਪੜ੍ਹਾਈ ਦੇ ਪਹਿਲੇ ਦਿਨ ਤੋਂ ਹੀ, ਮਾ: ਜੀ ਕਹਿਣਾ ਜਾਰੀ ਕਰ ਦਿੱਤਾ ਸੀ। ਪਹਿਲਾਂ ਆਪਣੀ ਮਾਤਾ ਜੀ ਦੇ ਕਹੇ ਮੁਤਾਬਕ ਮੇਰੇ ਤੋਂ ਵੱਡੇ ਹੋਣ ਕਰ 'ਭਾਵੇਂ ਅੱਠ ਮਹੀਨੇ ਹੀ' ਭਾ ਜੀ ਕਿਹਾ ਕਰਦਾ ਸਾਂ) ਜਾਪਦਾ ਏ, ਆਪ ਨੂੰ ਕਿਤੇ ਭੁਲੇਖਾ ਲਗ ਗਿਆ ਹੈ, ਏਹਨਾਂ ਅੱਖਰਾਂ ਦਾ ਜੋੜ ਸੱਪ ਹੋ ਸਕਦੈ ਕੱਪ ਨਹੀਂ।

ਮਾਸਟਰ ਜੀ ਦਾ ਪ੍ਰਕਾਸ਼ ਦਿਵਸ ੧੦ ਜੂਨ ੧੯੩੦, ਤੇ ਮੈਂ ਭਾਵੇਂ ਨਾਨਕੇ ਆਇਆ ੧੫-੨-੧੯੩੧-ਹਿਸਾਬ ਲਾ ਕੇ ਵੇਖੋ, ਝਗੜਾ ਨਾ ਹੋਵੇ ਤੇ ਕੀ ਹੋਵੇ। ਪਰ ਭਲਾ ਹੋਵੇ ਬੋਰਡਿੰਗ ਹਾਊਸ ਦਾ, ਜਿਦ੍ਹੇ ਝਾਕੇ ਤੋਂ, ਅਸੀਂ ਹੇਠ ਉੱਤੇ ਨਾ ਹੋ ਗਏ। ਨਿੱਕੇ ਹੁੰਦਿਆਂ, ਜਦੋਂ ਇਹਨਾਂ ਨਾਨਕੇ ਪਿੰਡ ਆਉਣਾ, ਬਾਪੂ ਜੀ ਨੇ ਦੁਹਾਂ ਦੀ ਦੌੜ ਲਵਾ ਕੇ ਵੇਖਣੀ। ਮੈਂ ਜ਼ਰਾ ਛੀਟਕਾ ਸਾਂ, ਅਗੇ ਲੰਘ ਜਾਣਾ, ਏਹ ਗੋਭਲੇ ਜਹੇ ਸਨ, ਪਿੱਛੇ ਰਹਿ ਕੇ ਡਿੱਗ ਪੈਣਾ। ਇੱਕ ਬੜਾ ਪਿਆਰਾ ਭਾਣਜਾ, ਇੱਕ ਲਾਡਲਾ ਬੇਟਾ, ਬਾਪੂ ਜੀ ਨੇ ਦੁਹਾਂ ਨੂੰ ਬੱਲੇ ਬੱਲੇ ਕਹਿ ਕੇ ਪੁਚਕਾਰ ਲੈਣਾ। ਪਰ ਕੋਲ ਖੜੋਤਿਆਂ ਚੋਂ ਪੰਡਿਤ ਰਲਾ ਰਾਮ ਨੇ ਆਪਣੇ ਮਖੌਲੀਏ ਸੁਭਾ ਮੁਤਾਬਕ ਆਖਣੋਂ ਨਾ ਟਲਣਾਂ, ਕਿ ਦੁਧ ਘਿਓ ਤੇ ਏਹਦੇ ਦਾਦਿਆਂ ਦੀ ਜੋਗ (ਮਾ: ਜੀ ਦੇ ਦਾਦਾ ਜੀ ਦੋ ਭਾਈ ਸਨ) ਖਾ ਜਾਂਦੀ ਏ-ਲੱਸੀ ਪੀ ਕੇ ਇਹਨੇ ਦੌੜਨਾ ਕੀ ਹੋਇਆ। ਘੁਲਨ ਲੱਗਿਆਂ ਜੇ ਮੈਂ ਫੁਰਤੀ ਕਰਕੇ ਸੁੱਟ ਗਿਆ ਤਾਂ ਠੀਕ ਨਹੀਂ ਤੇ ਇਹਨਾਂ ਮੇਰੇ ਤੇ ਡਿੱਗ ਕੇ ਮੇਰੀਆਂ ਪਿਚਕਾਂ ਕੱਢ ਦੇਣੀਆਂ। ਥੋੜ੍ਹੇ ਵੱਡੇ ਹੋ ਗਏ ਤਾਂ ਕਹਿਣਾ, ਦੌੜ ਕੇ ਨਹੀਂ, ਕੋਈ ਮੇਰੇ ਨਾਲ ਤੁਰ ਕੇ ਵੇਖ ਲਵੇ।

ਤੁਰਨ ਦੀ ਏਹ ਗੱਲ ਸੀ —ਪੰਜਵੀਂ ਤੋਂ ਅੱਠਵੀਂ ਤੱਕ, ਏਹ ਆਪਣੇ ਪਿੰਡ ਲਾਲੇਪੁਰੋਂ ਦੱਖਣ, ਚਾਰ ਪੰਜ ਮੀਲ ਨੁਸ਼ੈਹਿਰੇ, ਰੋਜ਼ਾਨਾ ਪੈਦਲ ਜਾਇਆ-ਆਇਆ ਕਰਦੇ ਸਨ। ਤਾਂ ਇਹਨਾਂ ਦੀ ਤੁਰਨ ਚਾਲ ਪੱਕ ਗਈ ਹੋਈ ਸੀ ਜੋ ਅੱਜ ਤਕ ਬਦਸਤੂਰ ਕਾਇਮ ਹੈ।

ਏਥੇ ਵਹਿਮੀ, ਜੀ ਦੀ ਇਕ ਸਤਰ ਚੇਤੇ ਆ ਗਈ ਏ—

'ਸਤਿਗੁਰਾਂ ਕਿਹਾ ਧ੍ਰੂ ਭਗਤ ਨੂੰ ਮੁਖ ਰੱਖੋ! ਪਹਾੜ ਮੂੰਹ ਭਾਵ, ਗੁਰੂ ਵੱਲ ਮੁੱਖ ਰੱਖਣਾ ਚਾਹੀਦਾ ਹੈ।

ਅਸੀਂ ਲਾਲੇਪੁਰੋਂ ਤੁਰ ਪਏ ਨੁਸ਼ੈਹਰੇ ਨੂੰ। ਦੱਖਣ ਨੂੰ ਭਾਵ ਗੁਰਮਤ ਦੇ ਉਲਟ ਚਲਦੇ ਹਾਂ।

ਗੱਲ 'ਬਿੱਲਾ ਬੋਲੀ' ਦੀ ਚਲਦੀ ਸੀ, ਕਿ ਦੋਏ ਵਾਰ, ਬਾਪੂ ਗੁਰੂ ਰਾਮ ਸਿੰਘ ਵਲੋਂ ਦ੍ਰਿੜਾਏ ਗੋਰਾ ਵਿਰੋਧ ਨੇ ਮੈਨੂੰ ਡਿਗਰੀ ਧਾਰਕ ਪਾਹੜੂ ਨਾ ਬਣਨ ਦਿੱਤਾ। ਗੱਲ ਏਥੇ ਹੀ ਨਹੀਂ ਮੁਕਦੀ, ਮੇਰੇ ਦਾਦਾ ਜੀ ਦੇ ਦਾਦਾ ਬਾਪੂ ਅਤਰ ਸਿੰਘ ਜੀ ਸਿੱਖ ਰਾਜ ਵੇਲੇ ਤੋਂ ਪੈਂਡੂ ਕਚਹਿਰੀ ਲਾਂਦੇ ਸਨ। ਜਿਹੜੀ ਅੰਗ੍ਰੇਜ਼ੀ ਅਮਲ ਵੇਲੇ ਵੀ ਚੱਲਦੀ ਰਹੀ। ਸਾਡੇ ਪਿੰਡੋਂ ਚਾਰ ਕੋਹ ਚੜ੍ਹਦੇ ਚੱਕ ਰਮਦਾਸ ਦਾ ਲੰਮੇ ਸਫ਼ਰਾਂ ਦਾ ਪਾਂਧੀ, ਸੂਬਾ ਗੁਰਚਰਨ ਸਿੰਘ, ਪਿੱਛੇ ਪਈ ਰਹਿੰਦੀ ਪੁਲਿਸ ਤੋਂ ਬਚਾਅ ਪਾਰੋਂ ਪਿੰਡ ਨਾ ਜਾਂਦਾ।

ਆਪਣੇ ਹਮਜੋਲੀ ਸ੍. ਅਤਰ ਸਿੰਘ ਕੋਲ ਕਿਆਮ ਕਰਕੇ ਕਿਸੇ ਹੋਰ ਸਫ਼ਰ ਨੂੰ ਤੁਰ ਪੈਂਦਾ। ਪਿੱਛਾ ਕਰਕੇ ਪੁਲਿਸ ਨੇ ਪੈੜ ਕੱਢ ਲਈ, ਤਾਂ ਬਾਪੂ ਅਤਰ ਸਿੰਘ ਦੀ ਅਦਾਲਤ, ਅਣਖ ਦੀ ਭੇਟ ਚੜ੍ਹ ਗਈ। ਮਜਿਸਟ੍ਰੇਟੀ ਸੁੰਗੜ ਕੇ, ਬਾਪੂ ਸੰਤ ਸਿੰਘ ਵੇਲੇ ਤੱਕ ਨੰਬਰਦਾਰੀ ਹੀ ਰਹਿ ਗਈ।

ਏਹ ਮਾਸਟਰ ਜੀ, ਮੇਰੇ ਪੰਜਵੇਂ, ਪਰ ਪੱਕੇ ਮਾਸਟਰ ਜੀ ਹੋ ਗਏ। ਜੋ ਅੱਜ ਤੱਕ ਵੀ ਮੇਰੇ ਮਾਸਟਰ ਜੀ ਹਨ। ਮੇਰੇ ਤੋਂ ਬਾਦ, ਭਾਵੇਂ ਇਹਨਾਂ ਦੇ ਚਾਰ ਪੀਹੜੀਏ ਸ਼ਗਿਰਦ ਹੋ ਗਏ ਹਨ, ਪਰ ਪਲੇਠਾ ਸ਼ਗਿਰਦ ਹੋਣ ਦਾ ਮਾਣ ਹੱਕ ਕਿਸੇ ਨੂੰ ਨਹੀਂ ਲੈਣ ਦਿੱਤਾ। ਇਹਨਾਂ ਨੂੰ ਮੇਰੇ ਕਰਕੇ ਭਾਵੇਂ ਅੱਜ ਤੱਕ ਕੋਈ ਮਾਣ ਨਹੀਂ ਮਿਲਿਆ।

ਮਾਸਟਰ ਅਮਰੀਕ ਸਿੰਘ ਜੀ ਤਨ ਮਨ ਦੇ ਏਨੇ ਸੱਚੇ ਸੁੱਚੇ ਹਨ ਕਿ ਬਹੁਤੀ ਵਾਰੀ ਇਹ ਸਚਿਆਈ ਏਹਨਾਂ ਦੀ ਖੁਆਰੀ ਦਾ ਕਾਰਨ ਬਣ ਜਾਂਦੀ ਹੈ। ਏਸੇ ਕਰਕੇ ਅੰਮ੍ਰਿਤਸਰ ਰਹਿੰਦਿਆਂ ਦੋ ਵਾਰੀ ਘਰੋਂ ਭਗੌੜੇ ਹੋ ਚੁੱਕੇ ਹਨ। (ਭਗੌੜਾ ਸਾਥੀ ਕਦੇ ਫੇਰ ਸਹੀ) ਜਦੋਂ ਮੈਂ ਇਕੱਲਾ ਰਹਿ ਗਿਆ ਤਾਂ ਚਾਰ ਸਤਰਾਂ ਲਿਖ ਧਰੀਆਂ :

ਤੂੰ ਪੜ੍ਹਿਓ ਮੈਂ ਗੁੜ੍ਹਦਾ ਰਹਿ ਗਿਆ ਤੂੰ ਨੱਸਿਓਂ ਮੈਂ ਫਸਿਆ!<br>
ਨੌਕਰ ਹੋਇ ਗਿਓਂ ਪਰਦੇਸੀ ਮੈਨੂੰ ਵਾਹੀ ਦੇ ਵਿਚ ਧੱਸਿਆ!<br>
ਛੱਡ ਟ੍ਰੈਕਟਰ, ਮਾਸਟਰ ਬਣਿਓਂ! ਮੈਂ ਚੁੱਕੀ ਨੰਬਰਦਾਰੀ,<br>
ਤੂੰ ਕਵਿਤਾ ਵਿਚ ਦਰਦ ਭਰੇਂ ਮੈਂ ਕਿਰਤ ਨੂੰ ਕਵਿਤਾ ਦੱਸਿਆ।

ਮਾਸਟਰ ਜੀ ਨੇ, ਬੀਕਾਨੇਰ ਵਿਚ ਸਰਵੇ ਦਾ ਕੰਮ ਕੀਤਾ। ਮੋਢਿਆਂ ਤੇ ਝੰਡੀਆਂ ਚੁੱਕਣ ਤੋਂ ਸ਼ੁਰੂ ਹੋ ਕੇ, ਸਰਵੇਅਰ ਪਦ ਤੱਕ ਪਹੁੰਚ ਕੇ ਛੱਡ ਆਏ। ਫਿਰ ਫਰੀਦਕੋਟੀਏ ਰਾਜੇ ਦੇ ਫਾਰਮਾਂ ਵਿੱਚ ਟ੍ਰੈਕਟਰ ਚਲਾਏ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ, ਓਥੋਂ ਲਿਆ ਕੇ, ਆਪਣੇ ਟ੍ਰੈਕਟਰ ਤੇ ਲਾ ਲਿਆ। ਏਥੇ ਮੁਖਤਿਆਰਾਂ ਵੱਲੋਂ, ਭਜਾਣ ਦੀ ਹੱਦ ਤਕ ਪ੍ਰੇਸ਼ਾਨ ਕਰਦਿਆਂ, ਸਤਿਗੁਰੂ ਜੀ ਦੀ ਨਜ਼ਰੀਂ ਪੈ ਗਏ। ਓਸੇ ਸਮੇਂ, ਸ੍ਰੀ ਗੁਰੂ ਹਰੀ ਸਿੰਘ ਵਿਦਿਆਲਾ ਸ਼ੁਰੂ ਹੋਣ ਲੱਗਾ ਸੀ। ਹਜ਼ੂਰ ਨੇ ਟ੍ਰੈਕਟਰੋਂ ਹਟਾ ਕੇ, ਏਹਨਾਂ ਦੀ ਮਾਨਸਿਕਤਾ ਮੁਤਾਬਕ ਪੇਸ਼ੇ ਤੇ ਲਾ ਦਿੱਤਾ।

ਇਸ ਵਿਦਿਆਲੇ ਦੇ ਪਹਿਲੇ ਵਿਦਿਆ ਦਾਤਿਆਂ ਦੀ, ਇਹ ਚਾਰ ਬ੍ਰਹਮ ਰਿਸ਼ੀਆਂ ਦੀ ਚਰਿੱਤਰ ਚੌਕੜੀ ਸੀ। ਜਿਨ੍ਹਾਂ ਵਿਦਿਆ ਤੋਂ ਬਹੁਤਾ, ਚਰਿਤਰ ਉਸਾਰੀ ਵੱਲ ਧਿਆਨ ਦਿੱਤਾ। ਇਹਨਾਂ ਰਿਸ਼ੀਆਂ ਵਿਚ ਸਭ ਤੋਂ ਉਮਰ ਅਤੇ ਤਜਰਬੇ ਵਿਚ ਵੱਡੇ, ਮਾਸਟਰ ਸੁਹਾਵਾ ਸਿੰਘ ਜੀ, ਮਾ: ਕਪੂਰ ਸਿੰਘ ਜੀ, ਮਾ: ਦਲੀਪ ਸਿੰਘ ਜੀ, ਨੌਜਵਾਨ ਅਤੇ ਉਤਸ਼ਾਹ ਨਾਲ ਭਰਪੂਰ ਮਾ: ਅਮਰੀਕ ਸਿੰਘ ਜੀ। ਏਹਨਾਂ ਹੱਥੀਂ ਕਹੀਆਂ ਚਲਾ, ਟੋਏ ਟਿੱਬੇ ਪੱਧਰੇ ਕੀਤੇ। ਫੁੱਲ ਬੂਟੇ ਲਾਏ, ਹੱਥੀਂ ਛੱਪਰ ਬੰਨ੍ਹ ਕੇ ਵਿੱਚ ਜਮਾਤਾਂ ਲਾਈਆਂ। ਅੱਜ ਦੀਆਂ ਬਿਲਡਿੰਗਾਂ, ਮੈਦਾਨ, ਹਾਕੀ ਟੀਮਾਂ ਦੀਆਂ ਜੜ੍ਹਾਂ ਵਿਚ, ਏਹਨਾਂ ਦਾ ਖ਼ੂਨ ਪਸੀਨਾ ਰਲਿਆ ਹੋਇਆ ਏ। ਪਹਿਲੇ ਤਿੰਨ ਤਾਂ ਉਮਰਾਂ ਪਕਾ ਕੇ ਸੁਰਖ਼ਰੂ ਹੋ ਚਲੇ ਗਏ ਹਨ। ਪਰ ਮਾਸਟਰ ਅਮਰੀਕ ਸਿੰਘ ਜੀ ਅਜੇ ਭਰ ਜੁਆਨੀ ਦੇ ਜਜ਼ਬੇ ਨਾਲ ਓਤ ਪ੍ਰੋਤ, ਚਾਰ ਪੀਹੜੀਆਂ ਦੇ ਮਾਸਟਰ ਜੀ, ਸਦਾ ਬਹਾਰ ਫੁੱਲ ਵਾਂਗ ਖਿੜੇ ਰਹਿੰਦੇ ਹਨ। ਅੱਜ ਦੇ ਪ੍ਰਬੰਧਕ ਇਹਨਾਂ ਨੂੰ ਜਾਣ ਬੁੱਝ ਕੇ ਭਾਵੇਂ ਅਨਗੌਲਿਆ ਕਰਦੇ ਨੇ, ਪਰ ਇੰਜ ਕਹਿੰਦੇ ਹੋਏ ਏਹ ਸਦਾ ਪ੍ਰਸੰਨ ਰਹਿੰਦੇ ਹਨ

'ਫੁੱਲ ਖਿੜੇ ਨੂੰ ਜੜ੍ਹ ਦੀ ਮਿੱਟੀ ਨੇ ਕਿਹਾ।<br>
-ਸੋਹਜ ਤੇਰੇ ਵਿੱਚ ਮੇਰਾ ਵੀ ਹੱਥ ਹੈ।

(ਮਾ: ਅਮਰੀਕ ਸਿੰਘ)

ਮਾਸਟਰ ਜੀ ਨਿਜੀ ਜੀਵਨ ਦੇ ਮੁਢਲੇ ਸਮੇਂ, ਕਈ ਕਿਸਮ ਦੀਆਂ ਮੁਸ਼ਕਲਾਂ ਨਾਲ ਦੋ ਚਾਰ ਹੁੰਦੇ ਰਹੇ। ਜਦੋਂ ਕਿ ਮੈਂ ਪਰਿਵਾਰਕ ਉਲਝਨਾਂ ਨਾਲ ਪੱਗੋ ਹੱਥੀਂ ਹੁੰਦਾ ਰਿਹਾ।

ਸਾਡੇ ਦੋਹਾਂ ਦੇ ਪਿਤਾ ਸ੍ਰੀ ਨਿੱਜੀ ਰਿਸ਼ਤੇਦਾਰ ਹੋਂਦਿਆਂ ਅੱਤ ਸਮਝਦਾਰ ਪਰ ਖ਼ੁਦਦਾਰ ਸਨ। ਇਕ ਦੋ ਵਾਰ ਖ਼ੁਦਦਾਰੀਆਂ ਆਹਮੋ ਸਾਹਮਣੇ ਹੋ ਗਈਆਂ। ਦੋਹਾਂ ਪਰਿਵਾਰਾਂ ਦਾ ਬੋਲ ਚਾਲ ਬੰਦ ਹੋ ਜਾਂਦਾ ਰਿਹਾ। ਚਾਰ ਭਾਈ ਏਹ, ਚਾਰ ਭਾਈ ਅਸੀਂ, ਅਸਾਂ ਦੋਹਾਂ ਚੋਰੀ ਛਿਪੇ ਮਿਲਦੇ ਰਹਿਣਾ। ਦੁਖ ਸੁਖ ਕਰਕੇ ਅਖੀਰ ਸਫ਼ਲ ਹੋਂਦੇ ਰਹੇ।

ਮੈਂ ਮਾਸਟਰ ਜੀ ਨੂੰ ਕਈ ਵਾਰ ਉਪਰੋਂ ਵਿਨੋਦ ਨਾਲ, ਉਂਝ ਧੁਰ ਅੰਦਰੋਂ ਸੱਚੇ ਦਿਲੋਂ 'ਮੇਰੇ ਸੱਚੇ ਪਾਤਸ਼ਾਹ' ਕਹਿ ਦੇਂਦਾ ਹਾਂ, ਤਾਂ ਇਹ ਡਰ ਜਹੇ ਜਾਂਦੇ ਹਨ। ਮੈਨੂੰ ਸਭ ਨਾਲੋਂ ਬਹੁਤਾ ਪਤਾ ਹੈ, ਕਿ ਏਹ ਹਕੀਕਤਨ ਹੀ ਕਿੰਨੇ ਸੱਚੇ ਸੁੱਚੇ ਹਨ। ਮੇਰੇ ਨਾਲੋਂ ਸੌ ਗੁਣਾ ਜ਼ਿਆਦਾ ਭਾਵੁਕ ਹਨ। ਪੁਸਤਕਾਂ ਤੇ ਕਵਿਤਾਵਾਂ ਦੇ ਢੇਰ, ਇਸ ਭਾਵੁਕਤਾ ਦੀ ਉਪਜ ਹੀ ਤਾਂ ਹਨ। ਏਹ ਭਾਵੁਕਤਾ ਏਨੀ ਸੱਚੀ ਹੈ, ਕਿ ਕਈ ਵਾਰ ਮੁਸ਼ਕਲਾਂ ਵਿਚ ਫਸਾ ਚੁੱਕੀ। ਏਥੋਂ ਤੱਕ ਕਿ ਇੱਕ ਵਾਰ 'ਪ੍ਰਦੇਸ਼ ਬਦਰ' ਵੀ ਕਰ ਚੁੱਕੀ ਹੈ। ਓਹ ਹੁਲਾਰਾ ਲੰਘ ਜਾਣ ਤੇ ਜਦੋਂ ਵਿਹਾਰਕ ਧਰਾਤਲ ਤੇ ਔਂਦੇ ਹਨ, ਓਨੀ ਸਚਿਆਈ ਨਾਲ ਹੀ ਪਰਵਾਨ ਵੀ ਕਰ ਲੈਂਦੇ ਨੇ।

ਮੇਰੇ ਨਾਲ ਤੁਰੇ ਫਿਰਦਿਆਂ ਵੀ ਬਾਰਾਂ ਚੌਦਾਂ ਪੁਸਤਕਾਂ ਛਪਵਾ ਚੁਕੇ ਨੇ। ਕੁਝ ਖਰੜੇ ਅਜੇ ਹੋਰ ਪਏ ਹੋਣਗੇ। ਜਦੋਂ ਕਿ ਮੈਂ ਪੂਣੀ ਵੀ ਨਹੀਂ ਛੋਹੀ। ਇਸ ਕਰਕੇ ਪਲੇਠਾ ਚੇਲਾ ਹੋਣ ਦੀ ਸੰਗ ਵੀ ਆਉਂਦੀ ਹੈ।

ਚੇਤੇ ਕੀਤਿਆਂ ਵੀ ਚੇਤਾ ਨਹੀਂ ਆ ਰਿਹਾ, ਸਾਡੀ ਦੋਸਤੀ ਦਾ ਮੁੱਢ ਕਿਵੇਂ ਬੱਝ ਗਿਆ। ਦੁਹਾਂ ਦੀ ਅਕਲ ਸ਼ਕਲ ਵਿਚ ਸੂਰਤ ਸੀਰਤ ਸੁਭਾਵਾਂ 'ਚ ਵੀ ਢੇਰਾਂ ਫਰਕ ਹੈ। ਏਹ ਗੋਰੇ ਚਿੱਟੇ, ਗੋਦਭਲੇ ਤੇ ਭੋਲੇ ਭਾਲੇ ਅਤਿ ਸੁੰਦਰ। ਸ੍ਰੀ ਪ੍ਰੀਤਮ ਸਿੰਘ ਜੀ

ਕਵੀ ਸਟੇਜ ਸਕਤਰੀ ਵੇਲੇ ਯਸੂ-ਮਸੀਹ ਦੀ ਤਸ਼ਬੀਹ ਦਿਆ ਕਰਦੇ ਸਨ। ਮੈਂ ਨਿੱਕਾ ਹੁੰਦਾ ਗੋਰਾ ਨਛੋਹ-ਕਸ਼ਮੀਰੀ ਲਗਦਾ ਸਾਂ। ਪਰ ਚੇਚਕ ਦੇਵੀ ਦੇ ਪ੍ਰਕੋਪ ਨੇ ਮੇਰਾ ਹੁਲੀਆ ਈ ਬਦਲ ਦਿੱਤਾ। ਨਾ ਉਹ ਰੰਗ ਰੂਪ ਰਿਹਾ, ਨਾ ਨਕਸ਼ੋ ਨਿਗਾਰ। ਸੰਤ ਨਗਰ ਹੋਂਦਿਆਂ ਇਕ ਅਤਿ ਸੋਹਣੀ ਸਨੁੱਖੀ ਮਸ਼ਹੂਰ ਮੁਟਿਆਰ ਨੇ ਮੈਨੂੰ ਆਖਿਆ, ਤੇਰਾ ਮਾਸਟਰ ਤਾਂ ਨਿਰਾਪੁਰਾ ਬਾਘੜ ਬਿੱਲਾ ਏ, ਪਰ ਹੈ ਈ ਉੱਝ ਬੱਸ...।

ਗੋਰੇ ਗੋਭਲੇ ਹੋਣ ਕਰ ਜਦੋਂ ਨਾਨਕੇ ਪਿੰਡੋਂ ਈ ਵਧੀਆ ਰਿਸ਼ਤਾ ਹੋ ਗਿਆ ਤਾਂ ਉਹਦਾ ਅੱਜ ਤੱਕ ਮਲਾਲ ਨੇ ਕਿ ਮੇਰਾ ਨਾਨਕਾ ਮੈਥੋਂ ਖੁੱਸ ਗਿਆ। ਜੇ ਅਜ ਕਿਸੇ ਨੂੰ ਨਾਨਕਿਓਂ ਰਿਸ਼ਤਾ ਮਿਲ ਜਾਇ ਉਹ ਧੰਨ ਭਾਗ ਸਮਝ ਕੇ ਕੌਡੀ ਫੇਰਾ ਕਰ ਲੈਂਦਾ ਹੈ।

ਮਾਸਟਰ ਜੀ ਕਈ ਵਾਰੀ, ਔਖੇ ਸਮਿਆਂ ਤੇ ਮੇਰੇ ਬੜੇ ਸਹਾਇਕ ਸਿੱਧ ਹੁੰਦੇ ਸਨ। ਮੈਂ ਭੈਣਾਂ, ਧੀਆਂ, ਨੂੰਹਾਂ ਤੋਂ ਪੈਰੀਂ ਹੱਥ ਨਹੀਂ ਲੁਆਂਦਾ। ਪਤਨੀ ਤੋਂ ਵੀ ਨਹੀਂ ਸਾਂ ਲੁਆਂਦਾ। ਸ਼ੁਰੂ ਤੋਂ ਆਦਤ ਹੀ ਨਹੀਂ ਸੀ ਪੈਣ ਦਿੱਤੀ। ਇਹਨਾਂ ਨੂੰ ਮਾਸਟਰ ਜੀ ਹੋਣ ਕਰਕੇ, ਬੱਚਿਆਂ ਤੋਂ ਮੱਥਾ ਟਿਕਾਣਾ ਹੀ ਪੈਂਦਾ ਹੈ। ਜਦੋਂ ਕਦੀ ਮੇਰੇ ਨਾਲ ਹੋਣ, ਘਰ ਜਾਂ ਬਾਹਰ, ਤਾਂ ਮੈਂ ਸ਼ਰੇਆਮ ਐਲਾਨ ਕਰ ਦੇਂਦਾ ਹਾਂ, ਕਿ ਬੱਚੀਓ! ਮੇਰੇ ਹਿੱਸੇ ਦੇ ਵੀ ਏਹਨਾਂ ਦੇ ਹੀ ਚਰਨ ਪਰਸ ਲਓ। ਛਟਪਟਾਂਦੇ ਤਾਂ ਹਨ, ਪਰ ਫਿਰ ਕੌਣ ਸੁਣਦਾ ਹੈ।

ਮੇਰਾ ਤੇ ਮਾਸਟਰ ਜੀ ਦਾ, ਆਪਸ ਵਿਚ, ਸੁਭਾਵਾਂ ਦਾ ਬਹੁਤ ਫਰਕ ਹੈ। ਏਹ ਸਿੱਧੇ-ਸਾਦੇ, ਭੋਲੇ-ਭਾਲੇ, ਨਿਰਛਲ ਤੇ ਮੈਂ ਇਹਨਾਂ ਦੇ ਮਗਰੇ ਮਗਰ ਤੁਰਿਆ ਫਿਰਦਾ ਵੀ, ਸਿਆਣਾ ਬਿਆਣਾ ਜਾਪਣ ਦਾ ਯਤਨ ਕਰਦਾ ਹਾਂ।

ਮਾਸਟਰ ਜੀ ਮੇਰੇ ਨਾਲੋਂ ਹੀ ਨਹੀਂ ਬਹੁਤਿਆਂ ਨਾਲੋਂ ਸਿਹਤ ਪੱਖੋਂ ਤੰਦਰੁਸਤ ਹਨ। ਕਿਉਂਕਿ ਇਹ ਬੇਫਿਕਰ ਫ਼ਕੀਰ ਅਤੇ ਅਲਬੇਲੇ ਬਾਦਸ਼ਾਹ ਹਨ। ਭਾਵੇਂ ਕਿੰਨੇ ਗੰਭੀਰ ਮਸਲੇ ਤੇ ਗੱਲਬਾਤ ਹੋ ਰਹੀ ਹੋਵੇ, ਜ਼ਰਾ ਕੁ ਵੇਹਲੇ ਹੋਏ ਨਹੀਂ, ਤੇ ਖੁਰਾਟਾ ਰਾਗ ਸ਼ੁਰੂ। ਗੁਰਬਾਣੀ ਵਿਚ ਲਿਖਿਐ 'ਭੂਲਣ ਅੰਦਰ ਸਭ ਕੋ, ਪਰ ਏਥੇ ਪਹਿਲਾ ਨੰਬਰ. ਮੇਰੇ ਮਾਸਟਰ ਜੀ ਦਾ ਹੈ। ਬਾਕੀ ਹੋਰ ਤਾਂ ਐਵੇਂ ਭੁੱਲੇ ਫਿਰਦੇ ਨੇ।

ਅੱਗੇ ਆ ਗਈ ਗੱਲ ਚੁਟਕਲਾਬਾਜ਼ੀ ਦੀ। ਗੱਲ ਗੱਲ ਤੇ ਗੱਲ ਵਿਨੋਦ ਭਰਪੂਰ ਕਰਨੀ ਸੁਤੇ ਸਿੱਧ ਆਦਤ ਹੈ। ਜਦੋਂ ਗੱਲ ਟਿਕਾਣੇ ਤੇ ਆਈ ਹੋਵੇ ਫੇਰ ਓਹ ਕਰਨੀ ਹੀ ਕਰਨੀ ਹੈ, ਭਾਵੇਂ ਆਪਣੇ ਉਲਟ ਪੈਂਦੀ ਹੋਵੇ। ਲਿਹਾਜ਼ ਆਪਣਾ ਵੀ ਨਹੀਂ ਕਰਨਾ। ਇਕ ਗੱਲ ਭਾਵੁਕਤਾ ਫੇਰ ਚੇਤੇ ਆ ਗਈ ਹੈ— ਬਚਪਨ ਵਿਚ ਨਾਨਕੇ ਪਿੰਡ, ਹਿੰਦੂ ਚੱਕ ਆਏ ਹੋਏ ਸਨ। ਪਿੰਡ ਨੇੜੇ ਬਾਗ ਵਾਲੇ, ਖੂਹ ਤੇ ਬੈਠੇ ਹੋਏ ਸਾਂ। ਬਾਪੂ ਜੀ ਕੋਲ ਕਈ ਹੋਰ ਆਦਮੀ ਵੀ ਬੈਠੇ ਸਨ। ਮੇਰੇ ਉਰਦੂ ਦੇ ਉਸਤਾਦ ਮੀਆਂ ਗੁਲਾਮ ਰਸੂਲ ਮੈਨੂੰ ਪੜ੍ਹਾ ਕੇ ਜਾਣ ਲੱਗੇ, ਤਾਂ ਕੁਦਰਤੋਂ ਕੋਲ ਆਏ ਇਕ ਨਿਹੰਗ ਸਿੰਘ ਨੂੰ ਕਹਿ ਬੈਠੇ— ਏਹ ਜੇਹੜੇ ਤੁਸਾਂ ਸਿਰ ਤੇ, ਦੋਹਰੇ ਤੇਹਰੇ ਚੱਕਰ ਸਜਾਏ ਹੋਏ ਨੇ, ਏਹ ਭਾਰ ਕਾਹਦੇ ਲਈ ਚੁੱਕੀ ਫਿਰਦੇ ਓ ? ਮੀਆਂ ਜੀ, ਕਹਿ ਕੇ ਵੀਹ ਤੀਹ ਕਦਮ ਦੂਰ ਹੋਣਗੇ, ਕਿ ਨਿਹੰਗ ਨੇ ਸਿਰ ਤੋਂ ਇੱਕ ਚੱਕਰ ਉਤਾਰ ਕੇ ਉਂਗਲ ਤੇ ਚਾੜ੍ਹ ਕੇ ਘੁਮਾਇਆ ਤੇ ਮੀਆਂ ਜੀ ਵੱਲ ਛੱਡ ਦਿੱਤਾ। ਕੁਦਰਤੋਂ ਮੀਆਂ ਜੀ ਪਿਛਾਂ ਭੌਂ ਕੇ ਵੇਖਿਆ, ਚੱਕਰ, ਸ਼ੂੰ ਕਰਦਾ ਓਹਨਾਂ ਦੇ ਕੰਨ ਕੋਲੋਂ ਦੀ ਲੰਘ ਗਿਆ। ਮੀਆਂ ਜੀ ਤ੍ਰਭਕ ਕੇ ਟਾਹਲੀ ਨਾਲ ਜਾ ਲੱਗੇ। ਸਾਰੇ ਜਣੇ ਸਹਿਮ ਗਏ। ਮੇਰੇ ਕੋਲ ਬੈਠੇ ਮਾਸਟਰ ਜੀ ਦਾ ਰੰਗ ਤਾਂ ਗੋਰੇ ਤੋਂ ਪੀਲਾ ਹੋ ਗਿਆ। ਬਾਪੂ ਜੀ ਨੇ ਨਿਹੰਗ ਨੂੰ ਤਾੜਿਆ ਤੂੰ ਇਹ ਕੀ ਕੀਤਾ। ਤੂੰ ਤੇ ਹੁਣ ਕਤਲ ਕਰ ਦੇਣ ਲੱਗਾ ਸੈਂ ? ਓਹ ਅਸਲੀ ਨਿਹੰਗਾਂ ਵਾਲੀ ਬੋਲੀ 'ਚ ਕਹਿੰਦਾ, ਇਸ ਮੁਸਲੇ ਨੇ, ਮੇਰੇ ਸ਼ਸਤਰਾਂ ਨੂੰ ਵੰਗਾਰਿਆ' ਸੀ। ਬਾਪੂ ਜੀ ਨੇ ਭਾਣਜੇ ਦਾ ਜੀਅ ਮਸਾਂ ਟਿਕਾਣੇ ਲਿਆਂਦਾ।

ਮਾਸਟਰ ਜੀ ਨਾਮਧਾਰੀ ਪੰਜਾਬੀ ਸਾਹਿਤ ਸਭਾ ਦੇ ਮੁਢਲੇ ਰੁਕਨਾਂ ਚੋਂ ਹਨ। ਵਹਿਮੀ ਜੀ ਉਤਸ਼ਾਹ ਤਾਂ ਸਾਰਿਆਂ ਨੂੰ ਦੇਂਦੇ ਸਨ, ਪਰ ਗ੍ਰਹਿਣ ਤਾਂ ਹਰ ਇੱਕ ਨੇ, ਆਪਣੀ ਸਮਰੱਥਾ ਯੋਗਤਾ ਤਾਂ ਅਨੁਸਾਰ ਹੀ ਕਰਨਾ ਹੁੰਦਾ ਹੈ। ਜਦੋਂ ਪ੍ਰੇਰਨਾ ਅਧੀਨ ਇਕ ਮਹਾਂ ਕਾਵਿ ਸ਼ੁਰੂ ਕੀਤਾ, ਕਿਸੇ ਕਾਰਨ ਅਧ ਵਿਚਾਲੇ ਰਹਿ ਗਿਆ। ਬਾਰਾਂ ਪੰਦਰਾਂ ਸਾਲ ਬਾਦ ਫਿਰ, ਵਹਿਮੀ ਜੀ ਨੇ ਦੁਬਾਰਾ ਸ਼ੁਰੂ ਕਰਾਇਆ ਤਾਂ, ਕਵਿਤਾ ਦੀ ਚਾਲ, ਜਜ਼ਬੇ ਵਿਚ ਕੋਈ ਫਰਕ ਨਹੀਂ ਪਿਆ।

ਅੱਜ ੭੯ਵੇਂ ਤੱਕ ਪਹੁੰਚਿਆਂ ਵੀ ਜਜ਼ਬਾ ਓਹੋ ਈ ਹੈ। ਸਭਾ ਦੇ ਵਾਜਬ ਸੰਰਪ੍ਰਸਤ ਹਨ। ਵਹਿਮੀ ਜੀ ਦੇ ਕਲਮੀ ਵਾਰਸ ਵਜੋਂ 'ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਨੇ, ਠੋਕ ਪਰਖ ਕੇ ਹੀ, ਵਾਜਬ ਸਨਮਾਨ ਦੇ ਕੇ ਨਿਵਾਜਿਆ ਹੈ।

ਮਾਸਟਰ ਜੀ ਦੇ ਗੁਣ ਬਹੁਤੇ, ਮੈਂ ਕੁਛ ਕੁ ਵਰਨਣ ਕਰ ਸਕਿਆ ਹਾਂ। ਮੇਰੇ ਦਿਲਦਾਰ, ਮੇਰੇ ਭੋਲੇ ਭਾਲੇ, ਨਿਰਛਲ ਸੱਜਣ, ਮਾਸਟਰ: ਜੀ ਬਾਰੇ ਗੁਰਬਾਣੀ ਆਸਰੇ, ਆਪਣੀ ਕਲਮ ਨੂੰ ਵਿਰਾਮ ਦੇਂਦਾ ਹਾਂ। ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾਂ' ਅਤੇ ਕਾਦਰ ਅਗੇ ਅਰਜੋਈ ਕਰਦਾ ਹਾਂ ਸ਼ਾਲਾ! ਸਾਡੀ ਇੰਜੇ ਈ ਨਿਭ ਜੈ।

ਬਹੁਤ ਗਈ, ਥੋੜੀ ਰਹੀ, ਏਹ ਵੀ ਇਓਂ ਨਿਭ ਜਾਇ।
ਕਹਿ ਕਿਸਾਨ ਹੇ ਕਾਦਰਾ-ਪਿਆਰ 'ਚ ਭੰਗ ਨਾ ਪਾਇ॥

*— ਪਿੰਡ ਤੇ ਡਾਕ ਬੁਢੀ ਮਾੜੀ (ਰਾਮਪੁਰ)*
*ਸਿਰਸਾ (ਹਰਿਆਣਾ)*
*ਫੋਨ- ੦੧੬੬੮-੨੮੦੨੬੧*

# ਦੋ ਗ਼ਜ਼ਲਾਂ/ —ਮਾਸਟਰ ਅਮਰੀਕ ਸਿੰਘ

1

ਬਿਨ ਤੇਰੇ ਇਹ ਦਿਲ ਨ ਬਹਿਲਾਇਆ ਗਇਆ।
ਗ਼ਮਾਂ ਦੇ ਜ਼ਖ਼ਮਾਂ ਨੂੰ ਨ ਸਹਿਲਾਇਆ ਗਇਆ।

ਆ ਗਏ ਸ਼ਬਨਮ ਦੇ ਅੱਥਰੂ ਰਾਤ ਨੂੰ
ਗੀਤ ਜਦ ਗ਼ਮਗੀਨ ਇਕ ਗਾਇਆ ਗਇਆ।

ਤੂੰ ਤਾਂ ਮੌਜਾਂ ਮਾਣ ਪਿਆਰੇ ਰਾਤ ਦਿਨ
ਮੇਰੀ ਕਿਸਮਤ ਵਿਚ ਸੀ ਜੋ, ਪਾਇਆ ਗਇਆ।

ਆਪ ਉਹ ਆਖਣ ਨਾ ਆਏ "ਜਾ ਵੀ ਹੁਣ"
ਗ਼ੈਰ ਤੋਂ ਫ਼ਿਕਰਾ ਇਹ ਕਹਿਲਾਇਆ ਗਇਆ।

ਬਦਨ ਕੈਸਾ ਨਿੱਖਰਿਆ ਏ ਯਾਰ ਦਾ
ਖ਼ੂਨ ਮੇਰੇ ਨਾਲ ਜਦ ਨ੍ਹਾਇਆ ਗਇਆ।

ਸ਼ੁਕਰੀਆ ਠੰਡੇ ਪਏ ਇਸ ਜਿਸਮ ਨੂੰ
ਤਾਹਨਿਆਂ ਦੇ ਨਾਲ ਗਰਮਾਇਆ ਗਇਆ।

ਰਹਿਣ ਦੇ ਇਸ ਜ਼ਿੰਦਗੀ ਨੂੰ ਰਾਜ਼ ਹੀ
ਖੁਲ੍ਹ ਗਿਆ ਜਦ ਰਾਜ਼ ਪਛਤਾਇਆ ਗਇਆ।

ਪਿਆਰ ਵਿਚ ਉਨ੍ਹਾਂ ਦਾ ਵੀ ਕੁਝ ਦੋਸ਼ ਹੈ,
ਜੁਰਮ ਕਿਉਂ ਮੇਰੇ ਤੇ ਹੀ ਲਾਇਆ ਗਇਆ।

ਯਾਰ ਪਿੱਛੇ ਖਤਮ ਹੋ ਜਾਣਾ ਵੀ ਕੋਈ ਔਖ ਹੈ?
ਖ਼ਾਹ-ਮਖ਼ਾਹ ਇਸ ਦਿਲ ਨੂੰ ਦਹਿਲਾਇਆ ਗਇਆ।

ਅੱਜ ਉਹਨਾਂ ਨੂੰ ਕਫ਼ਨ ਸੀਂਦੇ ਵੇਖਿਐ
ਸ਼ੈਦ ਮੇਰੇ ਲਈ ਹੀ ਬਨਵਾਇਆ ਗਇਆ।

ਮੌਜ ਵਿਚ ਮਸਰੂਫ਼ ਸਨ ਨ ਆ ਸਕੇ
ਮੈਂ ਵੀ ਤਾਂ ਬੇ-ਬਸ ਸਾਂ ਨਾ ਜਾਇਆ ਗਇਆ।

ਲੰਘ ਗਏ ਇਕ ਦਿਨ ਝੁਕਾ ਕੇ ਨਜ਼ਰ ਉਹ
ਨਾਲ ਉਹਨਾਂ ਦੇ ਮੇਰਾ ਸਾਇਆ ਗਇਆ।

ਖ਼ੁਸ਼-ਨਸੀਬੀ ਕਿਸ ਬਲਾ ਦਾ ਨਾਮ ਹੈ
ਖ਼ੂਬਸੂਰਤ ਖ਼ਾਬ ਦਿਖਲਾਇਆ ਗਇਆ।

ਬੇ-ਵਫ਼ਾਈ ਅੱਜ ਅਨੋਖੀ ਗੱਲ ਨਹੀਂ
ਬਸ ਸਿਰਫ਼ ਇਤਹਾਸ ਦੁਹਰਾਇਆ ਗਇਆ।

2

ਦੋਸਤੀ ਅੱਜ ਕਲ੍ਹ, ਬੜੀ ਬਦਨਾਮ ਹੈ
ਬੇਵਫ਼ਾਈ ਏਸ ਦਾ ਅੰਜਾਮ ਹੈ।

ਨਾ ਕਰੋ ਅੱਜ ਗੱਲ ਵਫ਼ਾ ਦੀ ਨਾ ਕਰੋ
ਹਰ ਹਕੀਕਤ ਬੱਸ ਖ਼ਿਆਲੇ ਖ਼ਾਮ ਹੈ।

ਲਾਰਿਆਂ ਦੀ ਲਾਮ ਡੋਰੀ ਤੋਂ ਬਿਨਾਂ
ਕੁਝ ਨਹੀਂ ਧੋਖੇ ਦਾ ਦੂਜਾ ਨਾਮ ਹੈ।

ਬੇਮੁਰੱਵਤ ਸਭ ਨੇ ਸ਼ਕਲਾਂ ਭੋਲੀਆਂ
ਜ਼ਹਿਰ ਭਰਿਆ ਸਾਕੀਆ ਹਰ ਜਾਮ ਹੈ।

ਆਜ਼ਮਾ ਸਭ ਦੋਸਤਾਂ ਨੂੰ ਵੇਖਿਐ
ਹੋਰ ਪਰਖਾਂ? ਕੋਸ਼ਿਸ਼ੇ ਨਾਕਾਮ ਹੈ।

ਪਿਆਰ ਜੋ ਦਿਸਦਾ ਏ ਅਸਲੋਂ ਨਕਲ ਹੈ
ਜਿਸ ਤਰ੍ਹਾਂ ਨਾਟਕ ਦਾ ਨਕਲੀ ਰਾਮ ਹੈ।

ਕੋਈ ਹਮਦਰਦਾਂ 'ਚੋਂ ਅੱਜ ਮਿਲਿਆ ਨਹੀਂ
ਤਾਂ ਹੀ ਜ਼ਖ਼ਮਾਂ ਨੂੰ ਵੀ ਕੁਝ ਆਰਾਮ ਹੈ।

ਮਤਲਬਾਂ ਗ਼ਰਜ਼ਾਂ ਦੀ ਦੁਰਗੰਧ ਹਰ ਜਗ੍ਹਾ
ਫੈਲਦੇ ਜਾਵਣ ਦਾ ਸਭ ਪੈਗ਼ਾਮ ਹੈ।

ਕੌਣ ਆਪਣੇ ਫਰਜ਼ ਨੂੰ ਪਹਿਚਾਣਦੈ
ਦੂਸਰੇ ਦੇ ਸਿਰ ਹੀ ਹਰ ਇਲਜ਼ਾਮ ਹੈ।

ਉਮਰ ਭਰ ਕਿਸ ਨੇ ਹੈ ਜੋਬਨ ਮਾਣਿਆ
ਹਰ ਸੁਬ੍ਹਾ ਆਖਰ ਨੂੰ ਹੋਣੀ ਸ਼ਾਮ ਹੈ।

ਕਰਨਗੇ ਸਾਰੇ ਖ਼ੁਸ਼ਾਮਦ ਹਰ ਘੜੀ
ਜਦ ਰਹੇ ਪੱਲੇ ਕਿਸੇ ਦੇ ਦਾਮ ਹੈ।

**ਚੰਗੇ ਕੰਮ**

ਮਨੁੱਖ ਜੇ ਚੰਗੇ ਕੰਮ ਕਰ ਕੇ ਇਕ ਦਿਨ ਵੀ ਜ਼ਿੰਦਾ ਰਹੇ ਤਾਂ ਉਸਦਾ ਜੀਵਨ ਸਫਲ ਹੋ ਜਾਂਦਾ ਹੈ। ਜੋ ਕਿਤੇ ਇਸ ਲੋਕ ਤੇ ਪਰਲੋਕ ਦੇ ਵਿਰੁੱਧ ਭੈੜੇ ਕੰਮ ਕਰਕੇ ਸੈਂਕੜੇ ਸਾਲ ਵੀ ਜ਼ਿੰਦਾ ਰਹੇ ਤਾਂ ਉਸ ਦਾ ਜੀਵਨ ਵਿਅਰਥ ਹੈ।

— ਚਾਣਕਯ

# ਚੋਣਵੇਂ ਪੰਜਾਬੀ ਸ਼ੇਅਰ



*ਸੁਰਜਨ ਸਿੰਘ ਫਰਿਆਦੀ*

*ਅਕਲ ਵਾਲੇ ਤਾਂ ਰਹੇ ਤਾਜ ਸਿਰਾਂ ਲਈ ਮੰਗਦੇ,
ਮੈਂ ਹੀ ਮੂਰਖ ਸਾਂ ਜਿਨ੍ਹੇ ਤੇਗ ਤੇ ਤੁਰਨਾ ਮੰਗਿਆ।

*ਜਾਂ ਤਾਂ ਤੇਰੇ ਤਰਲਿਆਂ ਵਿਚ ਨਾ ਅਸਰ,
ਜਾਂ ਤੁਹਾਡੀ ਹਿੱਕ ਦੇ ਵਿਚ ਦਿਲ ਨਹੀਂ।

*ਜਸਵੰਤ ਜ਼ਫ਼ਰ*

*ਪਹਿਲਾਂ ਆਪ ਜ਼ਮਾਨਾ ਹੱਥੀਂ ਮੇਟੇ ਚੰਨ ਸਿਤਾਰੇ
ਮਗਰੋਂ ਕਰਕੇ ਲੰਮੀਆਂ ਬਾਹਾਂ ਲੋਅ ਲੋਅ ਪਿਆ ਪੁਕਾਰੇ।

*ਨਾ ਸੋਨੇ ਦੀ ਡਾਲੀ ਉਤੇ ਖਿੜਦੇ ਫੁੱਲ ਗੁਲਾਬੀ,
ਨਾ ਚਾਂਦੀ ਦੇ ਵਰਕਾਂ ਵਿਚੋਂ ਦਿਲਬਰ ਦੇਣ ਦੀਦਾਰੇ।

*ਤਰਲੋਕ ਨਾਥ ਅਜ਼ਹਰ*

*ਨਜ਼ਰ ਇਕ ਵੀ ਨਹੀਂ ਆਉਂਦਾ
ਕੋਈ ਉਨ੍ਹਾਂ ਚੋਂ ਹੁਣ 'ਅਜ਼ਹਰ',
ਜੋ ਨਿੱਛ ਮਾਰਨ ਤੇ ਕਹਿੰਦੇ ਸਨ,
ਮੇਰੀ ਸਰਕਾਰ ਕੀ ਹੋਇਆ।

*ਗੁਰਨਾਮ ਢਿੱਲੋਂ*

*ਸਾਨੂੰ ਸੈਨਤਾਂ ਦੇ ਨਾਲ ਐਵੇਂ ਮਿਲਿਆ ਨਾ ਕਰ,
ਵੱਜ ਦਿਲ ਵਿਚ ਗੋਲੀ ਵਾਂਗੂੰ ਠਾਹ ਕਰਕੇ।

*ਪੌਣ ਨੱਚਦੀ ਦੇ ਨੈਣਾਂ ਵਿਚ ਆਏ ਅੱਥਰੂ,
ਜਦੋਂ ਗਿਆ ਕੋਈ ਮਹਿਕ ਨੂੰ ਜ਼ਿਬ੍ਹਾ ਕਰਕੇ।

*ਦਰਸ਼ਨ ਗਿੱਲ*

*ਸ਼ੀਸ਼ਾ ਲੈ ਕੇ ਫਿਰਦਾ ਰਹਿਨੈ
'ਦਰਸ਼ਨ' ਅੱਜਕਲ ਬੁੱਕਲ ਵਿਚ,
ਅਕਸ ਇਸਤਰਾਂ ਫੜ ਨਹੀਂ ਹੋਣੇ
ਬੀਤ ਗਈਆਂ ਘਟਨਾਵਾਂ ਦੇ।

*ਰਣਜੀਤ ਸਿੰਘ ਰਾਏ*

*ਕਿੱਥੇ ਗਈ ਹੈ ਰੌਣਕ ਹਰਿਆਂ ਬਾਗਾਂ ਦੀ।
ਥਾਂ ਥਾਂ ਉਤੇ ਬਣ ਗਈ ਵਰਮੀ ਨਾਗਾਂ ਦੀ।

*ਓਸੇ ਤਰਾਂ ਗੁਲਾਮੀ ਦੀਆਂ ਜ਼ੰਜੀਰਾਂ ਨੇ।
ਓਵੇਂ ਕਿਰਤੀ ਕਾਮੇ ਦੇ ਗਲ ਲੀਰਾਂ ਨੇ।

*ਜੈਮਲ ਪੱਡਾ*

*ਸਿਦਕ ਸਾਡੇ ਨੇ ਕਦੇ ਮਰਨਾ ਨਹੀਂ।
ਸੱਚ ਦੇ ਸੰਗਰਾਮ ਨੇ ਹਰਨਾ ਨਹੀਂ।

*ਪੈਰ ਸੂਲਾਂ ਤੇ ਵੀ ਨੱਚਦੇ ਰਹਿਣਗੇ,
ਬੁੱਤ ਬਣਕੇ ਪੀੜ ਨੂੰ ਜਰਨਾ ਨਹੀਂ।

*ਪ੍ਰੋ. ਜਸਵੰਤ ਸਿੰਘ ਕੈਲਵੀ*

*ਫਸ ਗਏ ਹਾਂ ਇਸਤਰਾਂ ਜਿਉਂ ਬਿਰਖ ਤੇ ਕੋਈ ਪਤੰਗ,
ਉਲਝ ਗਈ ਹੈ ਜ਼ਿੰਦਗੀ ਹੁਣ ਉਲਝੀਆਂ ਡੋਰਾਂ ਦੇ ਵਾਂਗ।

*ਇਸਦੇ ਵਿਚ ਦਸ 'ਕੈਲਵੀ' ਕਿਹੜਾ ਕ੍ਰਿਸ਼ਮਾ ਹੈ ਭਲਾ,
ਕੱਟ ਲਈ ਜੇ ਜ਼ਿੰਦਗੀ ਹੈ ਡੰਗਰਾਂ, ਢੋਰਾਂ ਦੇ ਵਾਂਗ।

*ਅਮਰਜੀਤ ਬਟਾਲਵੀ*

*ਓਥੋਂ ਤੱਕ ਬਟਾਲਵੀ ਜਾਂਦਿਆਂ ਸੋਚਾਂ ਦੇ ਖੰਭ ਝੜ ਜਾਂਦੇ,
ਜਿਥੋਂ ਤੀਕਰ ਤੇਰੇ ਸੁਪਨੇ ਮੁੜ ਮੁੜ ਕੇ ਲੈ ਜਾਂਦੇ ਨੇ।

*ਪਾਲ ਗੁਰਦਾਸਪੁਰੀ*

*ਭਰ ਗਿਆ ਵੰਝਲੀ ਦੇ ਛੇਕਾਂ ਵਿਚ ਬਰੂਦ,
ਗੀਤ ਸਾਰੇ ਮਰਸੀਏ-ਰੰਗੇ ਮਿਲੇ।

*ਬਸ ਇਕ ਤੂਫਾਨ ਤੇ ਇਲਜ਼ਾਮ ਹੈ ਬੇੜੀ ਦੇ ਡੁੱਬਣ ਦਾ,
ਮਲਾਹ ਦੀ ਨੀਤ ਨੂੰ ਲੇਕਿਨ ਕਦੋਂ ਸਮਝਾਂ ਵਿਚਾਰਾਂਗੇ।

*ਹਰਦੇਵ ਸਿੰਘ ਢੇਸੀ*

*ਹੋਂਦ ਤੇਰੀ ਨਾਲ ਜਾਂਦੀ ਹੈ ਜਿਧਰ ਜਾਂਦਾ ਹਾਂ ਮੈ।
ਇਸ ਲਈ ਤਾਂ ਅਗਨੀਆਂ ਵਿਚ ਦੀ ਗੁਜ਼ਰ ਜਾਂਦਾ ਹਾਂ ਮੈ।

*ਬਲਬੀਰ ਖਾਨਪੁਰੀ*

*ਤੱਤੀ ਵਾਅ ਨਾ ਲੱਗੇ ਪੁੱਤ ਦਾ ਸੁੱਖ ਮੰਗਦੀ,
ਲਭਦੀ ਏ ਮਾਂ ਪੁੱਤ ਨੂੰ ਲਾਸ਼ਾਂ ਜਲੀਆਂ ਵਿਚ।

*ਜਗਜੀਤ ਬਰਾੜ*

*ਕਿੰਨੇ ਕੁ ਹੋਰ ਰਹਿ ਗਏ ਬਾਕੀ ਅਜੇ ਜਗਜੀਤ?
ਸਭਨਾਂ ਘਰਾਂ ਚੋਂ ਇਕ ਇਕ ਜਗਜੀਤ ਟੁਰ ਗਿਆ।

*—ਚਰਨ ਸੀਚੇਵਾਲਵੀ*
*੪੨੮, ਗੁਰੂ ਨਾਨਕਪੁਰਾ (ਵੈਸਟ)*
*ਡਾਕ. ਚੌਗਿਟੀ, ਜਲੰਧਰ ੧੪੪੦੦੯*
*ਫੋਨ- ੦੧੮੧-੨੨੩੧੬੫੪*

# ਕਸ਼ਮੀਰ ਮੰਗਦਾ ਆਦਮੀ

—ਗੁਰਭਜਨ ਗਿੱਲ

ਅੱਧੀ ਰਾਤ ਵੇਲੇ,
ਜਦ ਮੈਂ ਲਾਹੌਰ ਦੇ ਪੰਜ ਤਾਰਾ ਹੋਟਲ ਫਲੈਟੀਜ਼ ਵਿਚ ਚੱਲਦੇ,
ਸਮਾਰੋਹ ਤੋਂ ਵਿਹਲਾ ਹੋਇਆ,
ਤਾਂ ਬਾਹਰ ਨਿਕਲਦਿਆਂ,
ਢਿਚਕੂੰ ਢਿਚਕੂੰ ਕਰਦੇ,
ਇਕ ਸਾਈਕਲ ਵਾਲੇ ਸ਼ਰਾਬੀ ਨੇ,
ਮੈਨੂੰ ਪਿੱਛਿਉਂ ਆਵਾਜ਼ ਮਾਰੀ :
ਸਰਦਾਰ ਜੀ! ਕਸ਼ਮੀਰ ਕਦੋਂ ਦਿਓਗੇ?
ਮੈਂ ਕਿਹਾ :
ਹੁਣੇ ਹੀ ਦੇਵਾਂ ਕਿ ਸਵੇਰ ਤੀਕ ਸਾਰ ਲਵੇਂਗਾ?
ਬੋਲਿਆ! "ਸਰਦਾਰ ਜੀ ਮਜ਼ਾਕਾਂ ਪਏ ਕਰਦੇ ਓ"।
ਮੈਂ ਕਿਹਾ, "ਤੇ ਪਹਿਲਾਂ ਤੂੰ ਕੀ ਕੀਤਾ ਸੀ"?

ਮੇਰੇ ਕੋਲ ਤਾਂ ਸਿਰਫ਼ ਮੁਹੱਬਤ ਦੀਆਂ ਮੋਮਬੱਤੀਆਂ ਨੇ।
ਜਾਂ ਸ਼ਬਦਾਂ ਦੀ ਜਮ੍ਹਾਂ ਪੂੰਜੀ।
ਜੋ ਮੈਂ ਤੇਰੇ ਸ਼ਹਿਰ ਓਹੀ ਲੈ ਕੇ ਆਇਆ ਹਾਂ।
ਅਸੀਂ ਮਨਾਂ ਤੇ ਰਾਜ ਕਰਨਾ ਹੈ
ਤਨਾਂ ਤੇ ਨਹੀਂ।
ਤਨਾਂ ਵਾਲਿਆਂ ਨੂੰ ਧਰਤੀ ਚਾਹੀਦੀ ਹੈ
ਤੇ ਮਨਾਂ ਵਾਲਿਆਂ ਨੂੰ
ਆਜ਼ਾਦ ਸੁਪਨਿਆਂ ਲਈ ਸਰਬ ਸਾਂਝਾ ਅੰਬਰ!
ਆ! ਸਾਂਝੇ ਸੁਪਨੇ ਲਈ ਬਗਲਗੀਰ ਹੋਈਏ।

ਮੈਂ ਪੁੱਛਿਆ! ਜਵਾਨਾ! ਤੂੰ ਕੰਮ ਕੀ ਕਰਦੈਂ?
ਬੋਲਿਆ, ਮਜ਼ਦੂਰੀ ਕਰਨਾਂ, ਸੌ ਰੁਪਈਏ ਦਿਹਾੜੀ ਦੀ।
ਏਨਾ ਸੁਣ ਕੇ ਮੈਨੂੰ ਆਪਣੇ ਸ਼ਹਿਰ ਦੇ
ਇਹੋ ਜਹੇ ਬਹੁਤੇ ਸਾਰੇ ਲੋਕ ਚੇਤੇ ਆਏ।
ਜਿਨ੍ਹਾਂ ਦੀ ਦਿਹਾੜੀ ਵੀ ਸੌ ਰੁਪਈਏ ਹੀ ਹੈ।

ਇਹਦੇ ਵਾਂਗ ਹੀ ਮੰਗਦੇ ਨੇ ਉਹ ਵੀ,
ਕਦੇ ਕਸ਼ਮੀਰ! ਕਦੇ ਖ਼ਾਲਿਸਤਾਨ।
ਕਦੇ ਕੁਝ! ਕਦੇ ਕੁਝ!
ਜੇ ਨਹੀਂ ਮੰਗਦੇ ਤਾਂ ਕਦੇ ਨਹੀਂ ਮੰਗਦੇ,
ਦਿਹਾੜੀ ਵਿਚੋਂ ਘੱਟ ਮਿਲਦਾ ਇਕ ਹੋਰ ਸੌ ਰੁਪਈਆ।

ਜਿਸਨੂੰ ਦੋਹਾਂ ਮੁਲਕਾਂ ਦੇ ਹਾਕਮ,
ਸਰਹੱਦਾਂ ਤੇ ਪਟਾਕੇ ਚਲਾਉਣ ਲਈ,
ਪਹਿਲਾਂ ਹੀ ਕਾਟ ਕੱਟ ਕੇ ਰੱਖ ਲੈਂਦੇ ਨੇ।

# ਗ਼ਜ਼ਲ / —ਪ੍ਰੋ. ਸੁਲੱਖਣ ਸਿੰਘ ਮੀਤ

ਜੋ ਤੂੰ ਖੱਟਿਆ, ਜੋ ਤੂੰ ਵੱਟਿਆ, ਮਨ ਵਿਚ ਸ਼ਾਤੀ ਪਾ
ਅਪਣੇ ਐਬ ਮਿਟਾਉਣੇ ਜੇ ਤੂੰ, ਸੰਗਤ ਦੇ ਵਿਚ ਜਾ

ਗੁਰੂ ਨਾਲ ਤੂੰ ਜੀਣਾ ਸਿੱਖੀਂ, ਗੁਰੂ ਨਾਲ ਹੀ ਮਰਨਾ
ਅੱਧ ਵਿਚਕਾਰ ਨਾ ਗੁਰੂ ਨੂੰ ਛੱਡੀਂ, ਨਾ ਦੇਵੀਂ ਬੇਦਾਵਾ

ਸੀਸ ਦੇਈਂ ਪਰ ਸਿਰੜ ਨਾ ਦੇਵੀਂ, ਸਿੱਖੀਂ ਇਹ ਗੁਰਮੰਤਰ
ਲੋੜ ਪਈ ਤਾਂ ਦਿੱਲੀ ਜਾ ਕੇ ਦੇਵੀਂ ਸੀਸ ਕਟਾ

ਦਸਾਂ ਨਹੁੰਆਂ ਦੀ ਕਿਰਤ ਕਰੀਂ ਤੂੰ, ਸੱਜਣ ਠੱਗ ਨਹੀਂ ਬਣਨਾ
ਖਾ ਕੇ ਟੁੱਕਰ ਲਾਲੋ ਵਾਲਾ, ਭਾਗੋ ਨੂੰ ਠੁਕਰਾ

ਜੋ ਲੈਣੈਂ, ਸਤਿਗੁਰ ਤੋਂ ਲੈਣੈਂ, ਉਸ ਦੇ ਘਰ ਨਾ ਘਾਟਾ
ਪੀਰ, ਫ਼ਕੀਰ ਤੇ ਮੜ੍ਹੀ ਮਸਾਣੀ ਦੇ ਨਾ ਦਰ 'ਤੇ ਜਾ

ਨਾਮ ਖੁਮਾਰੀ ਉਹ ਅਪਣਾਅ ਜੋ ਚੜ੍ਹੀ ਰਹੇ ਦਿਨ ਰਾਤ
ਸਿਗਰਟ, ਫ਼ੀਮ ਤੇ ਵਿਸਕੀ ਵਾਲਾ, ਛੱਡ ਦੇ 'ਮੀਤ' ਨਸ਼ਾ

ਦੁਨੀਆਂ ਦੇ ਵਿਚ ਜੇ ਤੂੰ ਰਹਿਣੈਂ, ਸਦਾ ਨਿਆਰਾ 'ਮੀਤ'
ਨੜੀ ਮਾਰ ਤੇ ਕੁੜੀ ਮਾਰ ਨਾ, ਕਦੇ ਨਾ ਹੱਥ ਮਿਲਾ।

ਦਸਮੇਸ਼ ਨਗਰ, ਸੰਗਰੂਰ-੧੪੮੦੦੧
ਮੋਬ- ੦੯੪੬੩੩-੨੯੯੩੯

# ਪੁਸਤਕਾਂ / ਸਰਦੂਲ ਸਿੰਘ ਔਜਲਾ

ਪੁਸਤਕਾਂ ਮਾਵਾਂ ਵਰਗੀਆਂ,
ਪੁਸਤਕਾਂ ਰਾਹਵਾਂ ਵਰਗੀਆਂ।

ਕਦੇ ਇਹ ਭੈਣਾਂ ਲੱਗਦੀਆਂ,
ਤੇ ਕਦੇ ਭਰਾਵਾਂ ਵਰਗੀਆਂ।

ਰੂਹਾਂ 'ਚੋਂ ਨਿਕਲੀਆਂ,
ਇਹ ਦੁਆਵਾਂ ਵਰਗੀਆਂ।

ਸੁੱਚੇ ਅਹਿਸਾਸਾਂ ਵਾਲੀਆਂ,
ਸ਼ੁਭ ਥਾਵਾਂ ਵਰਗੀਆਂ।

ਥੱਕੇ ਹੋਏ ਰਾਹੀ ਵਾਸਤੇ
ਇਹ ਛਾਵਾਂ ਵਰਗੀਆਂ।

ਬ੍ਰਹਿਮੰਡ ਕਲਾਵੇ ਲੈਂਦੀਆਂ,
ਇਹ ਬਾਹਵਾਂ ਵਰਗੀਆਂ।

ਬਚਪਨ 'ਚ ਰਿੜਨ ਤੁਰਨ ਦੇ,
ਸੱਜਰੇ ਜਿਹੇ ਚਾਵਾਂ ਵਰਗੀਆਂ।

ਇਤਿਹਾਸ ਸਿਰਜ ਦੇਣ ਜੋ,
ਉਨ੍ਹਾਂ ਨਾਵਾਂ ਵਰਗੀਆਂ।

ਖੜ੍ਹਦੇ ਹਮੇਸ਼ਾਂ ਨਾਲ ਜੋ,
ਸਿਦਕੀ ਗਵਾਹਵਾਂ ਵਰਗੀਆਂ।

## .ਗ਼ਜ਼ਲ/ *—ਪ੍ਰਿੰ. ਕਰਤਾਰ ਸਿੰਘ ਕਾਲੜਾ*

ਇਕ ਦਰਦ ਦਾ ਸ਼ੁਅਲਾ ਹੈ ਪਰ ਪੀੜ ਪਰਾਈ ਦਾ
ਦੱਸਦਾ ਹੈ ਜ਼ਮਾਨੇ ਨੂੰ ਇਉਂ ਵੀ ਮਚ ਜਾਈ ਦਾ।
ਨਾਗਾਂ ਦੀ ਪਿਟਾਰੀ ਵਿਚ ਕੁਝ ਨਾਗ ਜੋ ਕੀਲੇ ਸੀ,
ਹੁਣ ਸ਼ੋਰ ਬੜਾ ਮਚਿਐ ਉਹਨਾਂ ਦੀ ਰਿਹਾਈ ਦਾ।
ਮਰਜਿਊੜੀ ਜੋ ਇਕ ਮਸਤੀ ਜੀਵਨ ਨੇ ਸਹੇੜੀ ਹੈ,
ਯਾਰੋ ਕੀ ਨਾਮ ਧਰਾਂ ਐਸੇ ਹਰਜਾਈ ਦਾ।
ਮੈਂ ਉਸਨੂੰ ਕਿਹਾ ਜਾ ਕੇ, "ਆਇਓ ਜੀ ਚਲੇ ਆਇਓ,
ਹਰ ਪੈਰ 'ਤੇ ਸਜਣਾਂ ਨੂੰ ਨਹੀਉਂ, ਅਜ਼ਮਾਈ ਦਾ।
ਆਉ ਹੁਣ ਸਿੱਖ ਲਈਏ, ਢੰਗ ਰੁੱਤਾਂ ਸੰਭਾਲਣ ਦਾ,
ਮੌਸਿਮ ਦਿਆਂ ਗੇੜਾਂ ਨੂੰ ਕਿੰਵ ਬੰਨ੍ਹ ਬਹਾਈ ਦਾ।
ਮਰਨਾ ਤਾਂ ਜ਼ਰੂਰੀ ਹੈ ਮਰਨਾ ਹੀ ਸਚਾਈ ਹੈ,
ਪਰ ਏਨਾਂ ਤਾਂ ਸਿੱਖ ਲਈਏ ਕਿੰਵ ਆਈ ਜਾਈ ਦਾ।
ਮਦਮਸਤ ਜਵਾਨੀ ਨੂੰ ਸਭਿੱਤਾ ਦੀ ਪਾਣ ਚੜ੍ਹੇ,
ਜ਼ਾਲਿਮ ਦੀ ਜ਼ਿੱਦ ਮੂਹਰੇ ਕੀਕਣ ਅੜ ਜਾਈਦਾ।
ਲੋਕਾਂ ਦੀ ਤੰਗੀ ਤੋਂ ਮਹਿਲਾਂ ਦੀ ਜੋ ਪੈੜ ਕਰੇ,
ਕਿੰਵ ਤੱਕ ਗਲੋਂ ਲਾਹੀਏ ਉਸ ਵਿੱਤ ਦੇ ਕਸਾਈ ਦਾ।
ਅਪਣੀ ਹੈ ਤਾਂ ਰੋਕ ਲਵੋ ਕੁਝ ਹੋਰ ਜਗਾਵੇਗੀ।
ਰਸਤਾ ਨਾ ਕਦੇ ਰੋਕੇ ਪਰ ਪੀੜ ਪਰਾਈ ਦਾ।
ਹੈ ਗੱਲ ਬੜੀ ਔਖੀ ਫਿਰ ਵੀ ਅਜ਼ਮਾਵਾਂਗੇ,
ਮਨ-ਮਚਲਦੀਆਂ ਪੀੜਾਂ ਨੂੰ ਹੈ ਕਿੰਵ ਸੁਲਾਈ ਦਾ।
ਇਕ ਦਰਦ ਅਵੱਲਾ ਜੋ ਤੂੰ ਦੇ ਕੇ ਉੱਠ ਗਿਉਂ,
ਹਰ ਪਲ ਹਰ ਝਟ ਘੜੀ ਜੀਅ ਨਾਲ ਹੰਢਾਈ ਦਾ।
ਅੰਦਰ ਜੇ ਪੀੜ ਨਹੀਂ ਦਿਲ ਦਰਦ ਨਹੀਂ ਮੰਨਦਾ,
ਫ਼ਿਰ ਕਿੰਵ ਪਤਾ ਲੱਗੂ ਉਸ ਪੀੜ ਪਰਾਈ ਦਾ।
ਕੁਝ ਆਪੇ ਮੁੱਕਰਣਗੇ ਕੁਝ ਨੂੰ ਮੁੱਕਰਾਵਾਂਗੇ,
ਹਾਕਮ ਵਿਚ ਜ਼ੋਰ ਬੜਾ ਹੈ ਅਪਣੀ ਸਫ਼ਾਈ ਦਾ।
ਦੁਨੀਆ ਜੋ ਇਮਾਰਤ ਹੈ, ਰੰਗਾਂ ਦੀ ਇਬਾਰਤ ਹੈ,
ਰੰਗਾਂ ਦੀ ਇਬਾਰਤ 'ਚੋਂ, ਰੰਗ ਅਪਣਾ ਬਣਾਈ ਦਾ।
ਸਾਡੇ ਇਨਸਾਫ਼ ਦੇ ਰਾਹ ਇਉਂ ਟੇਢੇ ਮੇਢੇ ਨੇ,
ਰੁੱਖਾਂ ਤੋਂ ਪਰੇ ਹੋ ਕੇ ਖੜਸੁਕ ਹੋ ਜਾਈਦਾ।
ਪੀੜਾਂ ਦੀ ਤਾਂ ਫ਼ਿਤਰਤ ਹੈ ਦਰਦਾਂ ਦੇ ਸਰ ਹੋਣਾ,
ਚੇਤੇ ਰੱਖ ਕਾਲੜਿਆ, ਨਹੀਉਂ ਡਰ ਜਾਈਦਾ।

## ਕੁਝ ਚੌਮਿਸਰੇ

*ਸਾਡੇ ਸਿਆਸਤਦਾਨਾਂ ਦੇ ਕਿਰਦਾਰ ਬਾਰੇ*

*—ਕਰਤਾਰ ਸਿੰਘ ਕਾਲੜਾ*

(੧)

ਜਿਸ ਅਜ਼ਾਦੀ ਨੂੰ ਵਰਣ ਦੀ ਖ਼ਾਤਿਰ
ਖ਼ੂਨ ਚੋਇਆ ਹੈ ਸਭ ਸ਼ਹੀਦਾਂ ਨੇ;
ਜਾਨ ਰੱਖੀ ਤਲੀ 'ਤੇ ਲੱਖਾਂ ਨੇ
ਖੱਲ ਲੁਹਾਈ ਬੜੇ ਮੁਰੀਦਾਂ ਨੇ;
ਉਸ ਅਜ਼ਾਦੀ ਦੀ ਦੁਰਗਤੀ ਦੇਖੋ
ਆਮ ਲੋਕੀ ਤਾਂ ਭੁੱਖਮਰੀ ਝਲਦੇ;
ਲੀਡਰਾਂ ਨੂੰ ਸਕੈਂਡਲਾਂ 'ਚੋਂ ਪਾਰ
ਲੱਖ ਬਹਾਰਾਂ ਹਜ਼ਾਰ ਈਦਾਂ ਨੇ।

(੨)

ਸਾਡੇ ਜੋ ਵੀ ਨੀਤੀਘਾੜੇ
ਇਕ ਤੋਂ ਇਕ ਦੀ ਖ਼ਸਲਤ ਕੱਬੀ।
ਇਕ ਵੰਡੇ ਲੋਕਾਂ ਵਿਚ ਪੱਥਰ
ਤੇ ਦੂਜਾ ਸੀਖਾਂ ਦੀ ਡੱਬੀ।
ਧਰਮ ਦੇ ਨਾਂ ਤੇ ਪੱਥਰ ਵੱਸਦੇ,
ਜਾਤੀਵਾਦ ਦੇ ਨਾਂ ਤੇ ਅੱਗਾਂ;
ਇਸ ਹਾਲਤ ਵਿਚ ਭਾਰਤ ਮਾਤਾ
ਬਚੀ ਰਹੇ ਤਾਂ ਰੱਬ ਸਬੱਬੀ।

(੩)

ਭਾ[1] ਤੇ ਰੱਤ[2] ਤੋਂ ਬਣਦੇ 'ਭਾਰਤ'
ਪਰ ਏਥੇ ਨਾਂ 'ਭਾ' ਨਾ 'ਰੱਤ' ਹੈ।
ਵੰਤਾਲੀ ਪਿੱਛੋਂ ਲੋਕਾਂ ਦੀ
ਹਰ ਨੇਤਾ ਨੇ ਕੀਤੀ ਗੱਤ ਹੈ।
ਭਾ ਨੂੰ ਲੱਭਦੇ ਲੱਭਦੇ ਲੋਕੀ,
ਰੱਤ ਤੋਂ ਵੀ ਹੱਥ ਧੋ ਬੈਠੇ ਨੇ
ਪੈਸੇ ਬਿਨ ਹੁਣ ਤਾਂ ਲੋਕਾਂ ਦੀ
ਨਾ ਕੋਈ ਇੱਜ਼ਤ ਨਾ ਪੱਤ ਹੈ।

---

1. ਭਾ— ਪਿਆਰ, 2. ਰੱਤ— ਲਹੂ

29 Watervale Bvd.
Taylors Hill
3037 Vcc, Australia

# ਦੋ ਗ਼ਜ਼ਲਾਂ/ —ਜਸਵਿੰਦਰ ਮਹਿਰਮ

ਜਦ ਮੀਤ ਪਿਆਰੇ ਦੀ, ਤਸਵੀਰ ਵਸੇ ਦਿਲ ਵਿਚ।
ਫਿਰ ਇਸ਼ਕ ਮੁਹੱਬਤ ਦਾ, ਇਕ ਦੀਪ ਜਲੇ ਦਿਲ ਵਿਚ।

ਜੇ ਸਾਥ ਉਦ੍ਹਾ ਚਾਹੁਨੈਂ, ਵਿਸ਼ਵਾਸ ਬਣਾ ਏਨਾ,
ਉਹ ਤੋੜ ਲਵੇ ਯਾਰੀ, ਨਾ ਸੋਚ ਸਕੇ ਦਿਲ ਵਿਚ।

ਇਹ ਵਕਤ ਜਦੋਂ ਬਦਲੇ, ਇਤਫ਼ਾਕ ਬਣੇ ਐਸਾ,
ਅਣਜਾਣ ਮੁਸਾਫਿਰ ਵੀ, ਮਹਿਮਾਨ ਬਣੇ ਦਿਲ ਵਿਚ।

ਐ ਯਾਰ ਨਸੀਬਾਂ ਬਿਨ, ਇਹ ਰਹਿਣ ਅਧੂਰੇ ਹੀ,
ਇਨਸਾਨ ਸਜਾ ਲੈਂਦੈ, ਅਰਮਾਨ ਬੜੇ ਦਿਲ ਵਿਚ।

ਅਣਮੋਲ ਘੜੀ ਓਦੋਂ, ਬੇਕਾਰ ਜਿਹੀ ਜਾਪੇ,
ਜਦ ਗਰਜ਼ ਬਣੇ ਭਾਰੂ, ਜਜ਼ਬਾਤ ਮਰੇ ਦਿਲ ਵਿਚ।

ਮਾਯੂਸ ਨਹੀਂ ਹੁੰਦਾ, ਜੇ ਯਾਰ ਨਹੀਂ ਦਿਸਦਾ,
ਉਹ ਸੀਸ ਝੁਕਾ ਕੇ ਹੀ, ਦੀਦਾਰ ਕਰੇ ਦਿਲ ਵਿਚ।

ਕਈ ਵਾਰ ਸਹੀ ਬੰਦਾ, ਪੈ ਜਾਏ ਕੁਰਾਹੇ ਵੀ,
ਜਦ ਠੋਸ ਹਕੀਕਤ ਵੀ, ਬਣ ਝੂਠ ਵਸੇ ਦਿਲ ਵਿਚ।

ਬੇਦਰਦ ਜ਼ਮਾਨਾ ਤਾਂ, ਦੀਵਾਰ ਬਣੇ ਅਕਸਰ,
ਮਿਲ ਪੈਣ ਦਿਲਾਂ ਵਾਲੇ, ਜੇ ਸਿਦਕ ਰਹੇ ਦਿਲ ਵਿਚ।

ਹਮਦਰਦ ਤਾਂ ਭੁੱਲ ਕੇ ਵੀ, ਨਾ ਸਿਫ਼ਤ ਕਰੇ ਝੂਠੀ,
ਉਹ ਨੇਕ ਸਲਾਹ ਦੇ ਕੇ, ਵਿਸ਼ਵਾਸ ਭਰੇ ਦਿਲ ਵਿਚ।

ਐ ਯਾਰ ਨਹੀਂ ਕਰਦਾ, ਇਹ ਇਸ਼ਕ ਵਫ਼ਾ ਸਭ ਨੂੰ,
ਅਕਸਰ ਹੀ ਵਿਛੋੜੇ ਦਾ, ਦਿਲ ਦਰਦ ਜਰੇ ਦਿਲ ਵਿਚ।

ਗੁਸਤਾਖ਼ ਬੜੈ 'ਮਹਿਰਮ', ਕੁਝ ਮਾਫ਼ ਨਹੀਂ ਕਰਦਾ,
ਉਹ ਆਖ ਦਏ ਜੋ ਵੀ, ਮਹਿਸੂਸ ਕਰੇ ਦਿਲ ਵਿਚ।

ਉਨ੍ਹਾਂ ਦਾ ਕੀ ਕਰਾਂ ਯਾਰੋ, ਸਤਾਉਂਦੇ ਨੇ ਜੋ ਆ ਕੇ ਯਾਦ।
ਭੁਲਾਇਆਂ ਵੀ ਨਹੀਂ ਭੁੱਲਦੀ, ਬੜੀ ਦੇਖੀ ਭੁਲਾ ਕੇ ਯਾਦ।

ਹਨੇਰੇ ਵਿਚ ਇਕੱਲਾ ਬਹਿ, ਕਰੇ ਗੱਲਾਂ ਜੋ ਕੰਧਾਂ ਨਾਲ,
ਕਿਸੇ ਨੂੰ ਕੀ ਪਤਾ ਕਿਸ ਨੂੰ, ਕਰੇ ਉਹ ਮੂੰਹ ਛੁਪਾ ਕੇ ਯਾਦ।

ਮੁਹੱਬਤ ਦਾ ਤਕਾਜ਼ਾ ਹੈ, ਜਾਂ ਕਰਦੇ ਨੇ ਦਿਖਾਵਾ ਲੋਕ,
ਦੀਵਾਰਾਂ 'ਤੇ ਲਗਾ ਲੈਂਦੇ, ਉਹ ਸ਼ੀਸ਼ੇ ਵਿਚ ਸਜਾ ਕੇ ਯਾਦ।

ਹੁਣੇ ਤੂੰ ਨਾਂ ਲਿਆ ਜਿਸਦਾ, ਖੜ੍ਹਾ ਹੈ ਉਹ ਦਰਾਂ 'ਤੇ ਆਣ,
ਇਵੇਂ ਲੱਗਦੈ ਜਿਵੇਂ ਉਸਨੂੰ, ਤੂੰ ਕਰਦੈਂ ਦਿਲ ਲਗਾ ਕੇ ਯਾਦ।

ਮੇਰੇ ਮਿੱਤਰ ਬੜਾ ਪੁੱਛਦੇ, ਤੇਰੇ ਬਾਰੇ ਬਹਾਨੇ ਨਾਲ,
ਉਨ੍ਹਾਂ ਨੂੰ ਕੀ ਭਲਾ ਮਿਲਦਾ, ਪੁਰਾਣੇ ਦਿਨ ਕਰਾ ਕੇ ਯਾਦ।

ਪੁਰਾਣੇ ਖ਼ਤ ਕਿਤਾਬਾਂ ਚੋਂ, ਜੇ ਮਿਲਦੇ ਨੇ ਤਾਂ ਰੱਖੀਂ ਸਾਂਭ,
ਨਹੀਂ ਦਿਲ ਚੋਂ ਮਿਟਾ ਹੁੰਦੀ, ਕਿਸੇ ਦੇ ਖ਼ਤ ਜਲਾ ਕੇ ਯਾਦ।

ਮਿਲੇ ਆਪਾਂ ਜਦੋਂ, ਜਿੱਥੇ, ਉਨ੍ਹਾਂ ਰਾਹਾਂ 'ਤੇ ਆ ਕੇ ਦੇਖ,
ਭੁਲੇਖਾ ਪੈ ਰਿਹਾ ਕੋਈ ਕਰੇ ਹੁਣ ਵੀ ਬੁਲਾ ਕੇ ਯਾਦ।

ਗਿਲੇ ਸ਼ਿਕਵੇ ਮਿਟਣ ਸਾਰੇ, ਬਚੇ ਦਿਲ ਵਿਚ ਰਤਾ ਨਾ ਮੈਲ,
ਕਿਸੇ ਨੂੰ ਵੀ ਕਰੇ ਬੰਦਾ, ਜਦੋਂ ਹੰਝੂ ਵਹਾ ਕੇ ਯਾਦ।

ਕਦੇ ਬਣਦੀ ਨਹੀਂ ਦੇਖੀ, ਜ਼ਮਾਨੇ ਦੀ ਮੁਹੱਬਤ ਨਾਲ,
ਉਹ 'ਮਹਿਰਮ' ਨੂੰ ਕਰੇ ਤਾਂ ਹੀ, ਜ਼ਮਾਨੇ ਤੋਂ ਛੁਪਾ ਕੇ ਯਾਦ।

੪੨੬-ੲ ਸ਼ੀ ਸ਼ਹੀਦ ਊਧਮ ਸਿੰਘ ਨਗਰ,
(ਅਕਾਲ ਸਟੇਡੀਅਮ ਤੋਂ ਕੋਟਰਾਣੀ ਰੋਡ)
ਸਤਨਾਮਪੁਰਾ ਫਗਵਾੜਾ-੧੪੪੪੦੨

## ਸੰਤ ਤਰਨ ਸਿੰਘ ਵਹਿਮੀ

ਸੰਤ ਤਰਨ ਸਿੰਘ ਵਹਿਮੀ, ਪਾਰਕ ਵਿੱਚ ਉਗਾਇਆ ਗਿਆ ਫੁੱਲ ਨਹੀਂ ਸੀ। ਉਹ ਤਾਂ ਜੰਗਲ ਵਿੱਚ ਉਗਮਿਆ ਰੁੱਖ ਸੀ। ਫੁੱਲ ਤੇ ਫਲ ਦੇਣ ਵਾਲਾ, ਪਿਆਰੀ ਸੁਗੰਧ ਦੇਣ ਵਾਲਾ, ਜਿਸਦੇ ਫਲਾਂ ਨਾਲ ਪੇਟ ਦੀ ਭੁੱਖ ਮਿਟਦੀ ਸੀ, ਜਿਸਦੀ ਸੰਘਣੀ ਛਾਂ ਦਾ ਸੁੱਖ ਰਾਹੀ ਮਾਣਦੇ ਸਨ। ਜਿਹੜਾ ਆਪਣੀ ਪ੍ਰਤਿਭਾ ਦੀ ਅਜਿਹੀ ਖੁਸ਼ਬੋਈ ਬਿਖੇਰ ਗਿਆ ਸੀ ਜਿਹੜੀ ਜੁੱਗਾਂ ਤੱਕ ਕਾਇਮ ਰਹੇਗੀ। ਜਿਸਨੇ ਦਿੱਤਾ ਹੀ ਦਿੱਤਾ ਹੈ ਮੰਗਿਆ ਕੁੱਝ ਨਹੀਂ। ਪ੍ਰਸ਼ੰਸਾ ਵੀ ਨਹੀਂ ਮੰਗੀ।

— ਜਗਦੀਸ਼ ਸਿੰਘ ਵਰਿਆਮ

# "ਭਾਵਕਤਾ ਦੀ ਸਿਖਰ"

*—ਗੁਰਭੇਜ ਸਿੰਘ ਗੁਰਾਇਆ*

ਓ ਯਾਰ ਅਸੀਂ ਦਸ ਜਣੇ, ਆਪਣੇ-ਆਪਣੇ ਪਿੰਡੋਂ ਇਕੱਠੇ ਹੋ ਕੇ ਗੱਡੀ ਕਿਰਾਏ ਤੇ ਕਰ ਕੇ ਏਡੀ ਦੂਰ ਇੱਥੇ ਆਏ ਹਾਂ, ਤੇ ਸਾਡੀ ਕੋਈ ਕਦਰ ਈ ਨਹੀਂ, ਸਟੇਜ ਤੇ ਬੁਲਾਇਆ ਨਹੀਂ, ਜ਼ਿਕਰ ਨਹੀਂ ਕੀਤਾ, ਬੋਲਣ ਦਾ ਮੌਕਾ ਨਹੀਂ ਦਿੱਤਾ, ਅਸੀਂ ਕੋਈ ਐਵੇਂ ਹੀ ਹਾਂ।



ਦੇਸ਼ ਭਗਤ ਯਾਦਗਾਰ ਹਾਲ 'ਚ ਨਾਮਧਾਰੀਆਂ ਵਲੋਂ ਛਕਾਇਆ ਜਾ ਰਿਹਾ ਮਿੱਠਾ ਦੁੱਧ ਪੀਣ ਤੋਂ ਪਹਿਲਾਂ ਹੀ ਮਾਸਟਰ ਅਮਰੀਕ ਸਿੰਘ ਹੁਰੀਂ, ਭਾਵੁਕ ਹੋਏ, ਕੁਝ ਆਫਰੇ ਜਿਹੇ, ਲੜਣ ਨੂੰ ਫਿਰਨ। ਤੇ ਉਤੋਂ ਕਹਿਰ ਸਾਈਂ ਦਾ ਕਿ ਕੁਝ ਕੁ ਉਹਨਾਂ ਦੇ "ਸੁਹਿਰਦ ਸਜਣ" ਜਿਹੜੇ ਉਹਨਾਂ ਨਾਲ ਉਸੇ ਕਿਰਾਏ ਤੇ ਕੀਤੀ ਗੱਡੀ 'ਚ ਨਾਲ ਆਏ ਸਨ, ਉਹ ਮਿੱਠਾ ਦੁੱਧ ਪੀਣ ਦੀ ਸਲਾਹ ਨਾ ਦੇ ਕੇ ਸਗੋਂ ਮਾਸਟਰ ਜੀ ਦੇ ਅਫਰੇਵੇਂ ਨੂੰ ਹੋਰ ਵਧਾਣ 'ਚ ਕੋਈ ਕਸਰ ਨਹੀਂ ਸਨ ਛਡ ਰਹੇ। ਕਿਸੇ ਫਿਰ ਪੁੱਛਿਆ, "ਮਾਸਟਰ ਜੀ ਕੀ ਹੋਇਆ ਜੇ!" ਮਾਸਟਰ ਜੀ ਫਿਰ ਉਹੀ ਰਾਗ ਅਲਾਪਿਆ, "ਯਾਰ ਅਸੀਂ ਕੀ ਆਂ, ਸਾਡੀ ਕੋਈ ਕਦਰ ਈ ਨਹੀਂ, ਘਰ ਦਾ ਜੋਗੀ ਜੋਗੜਾ, ਬਾਹਰ ਦਾ ਜੋਗੀ ਸਿੱਧ।"

ਇੰਨੇ ਚਿਰ ਨੂੰ ਮੈਂ ਵੀ ਰਾਣਾ ਸੱਗੂ ਨਾਲ ਮਿੱਠਾ ਦੁੱਧ ਛੱਕਣ ਲਈ ਹਾਲ ਦੇ ਪਿਛਵਾੜੇ ਪਹੁੰਚਿਆ। ਨਾਮਧਾਰੀ ਸਾਹਿਤ ਸਭਾ ਦੇ ਇਹਨਾਂ ਸੱਜਣਾਂ ਨਾਲ ਰਾਮਸਤ ਕਰ ਹੀ ਰਿਹਾ ਸੀ ਕਿ ਮਾਸਟਰ ਜੀ ਦਾ ਹਾਲ ਵੇਖਣ ਨੂੰ ਮਿਲਿਆ। ਸਮੇਂ ਦੀ ਨਜ਼ਾਕਤ ਨੂੰ ਸਮਝਦਿਆ, ਮੈਂ ਕਿਹਾ, "ਮਾਸਟਰ. ਜੀ ਤੁਸੀਂ ਕੀ ਗੱਲ ਪਏ ਕਰਦੇ ਹੋ, ਵਰਿਆਮ ਤਾਂ ਤੁਹਾਡਾ ਏ, ਨਾਮਧਾਰੀਆਂ ਦਾ ਏ, ਤੁਸੀਂ ਜੀਵਨ ਨਗਰ ਸਾਹਿਤ ਸਭਾ ਵਾਲਿਆਂ ਹੀ ਤਾਂ ਸਭ ਤੋਂ ਪਹਿਲਾਂ ਇਹਦੀ ਸਿਲਵਰ ਜੁਬਲੀ ਮਨਾਈ ਏ, ਤੁਸੀਂ ਅੱਜ ਇੱਥੇ ਪ੍ਰਾਹੁਣੇ ਥੋੜੇ ਹੋ, ਸਗੋਂ ਇਹ ਸਮਾਗਮ ਤਾਂ ਹੈ ਹੀ ਤੁਹਾਡਾ। ਅੱਜ ਜੇ ਬਾਹਰੋਂ ਆਏ ਪ੍ਰਾਹੁਣੇ ਕਹਿਣ ਕਿ ਵਰਿਆਮ ਨੇ ਸ਼ਾਨਾਮਤੇ ੨੫ ਸਾਲ ਪੂਰੇ ਕੀਤੇ ਨੇ, ਸ. ਜਗਦੀਸ਼ ਸਿੰਘ 'ਵਰਿਆਮ' ਨੂੰ ਉਚੀਆਂ ਬੁਲੰਦੀਆਂ ਤੱਕ ਪਹੁੰਚਾ ਰਿਹਾ ਹੈ, ਤਾਂ ਸਾਡਾ ਸਿਰ ਤਾਂ ਆਪੇ ਹੀ ਉੱਚਾ ਹੋ ਜਾਵੇਗਾ। ਅਸਾਂ ਆਪਣੀ ਸਿਫਤ ਆਪ ਥੋੜੀ ਕਰਨੀ ਹੈ। ਅੱਜ ਤਾਂ ਅਸਾਂ ਦੂਸਰਿਆਂ ਨੂੰ ਸੁਨਣਾ ਹੈ ਕਿ ਸਾਡੀ ਕਦਰ ਕੀ ਹੈ ਉਹਨਾਂ ਦੀਆਂ ਨਜ਼ਰਾਂ 'ਚ। ਅੱਜ ਅਸੀਂ ਦੂਜਿਆਂ ਨੂੰ ਪ੍ਰਾਹੁਣਿਆਂ ਨੂੰ ਸਟੇਜ ਤੇ ਬਠਾਉਣਾ ਹੈ ਆਪ ਨਹੀਂ, ਖੁਦ ਨੂੰ ਮਾਨਮਤਾ ਮਹਿਸੂਸ ਕਰੋ ਮਾਸਟਰ ਜੀ।

ਕ੍ਰਿਪਾ ਗੁਰੂ ਦੀ, ਮਾਸਟਰ ਜੀ ਇਕਦਮ ਫਿਰ ਭਾਵੁਕ ਹੋ ਗਏ। ਓ ਯਾਰ ਤੁਸੀਂ ਪਹਿਲਾਂ ਕਿੱਥੇ ਸੀ, ਮੇਰਾ ਤਾਂ ਮਨ ਹੀ ਹਲਕਾ ਕਰ ਦਿੱਤਾ, ਸਾਰਾ ਭਾਰ ਹੀ ਲਹਿ ਗਿਆ। ਠੀਕ ਏ ਯਾਰ ਵੱਡੇ ਤਾਂ ਅੱਜ ਅਸੀਂ ਹੋ ਹੀ ਰਹੇ ਹਾਂ। ਸਾਡੇ ਵਰਿਆਮ ਦੀ ਸਿਲਵਰ ਜੁਬਲੀ ਹੋ ਰਹੀ ਹੈ। ਮਕਬੂਲ ਸਾਹਿਤਕਾਰ 'ਵਰਿਆਮ' ਦੀ ਸਾਹਿਤਕ ਦੇਨ ਦਾ ਗੁਣਗਾਨ ਕਰ ਰਹੇ ਹਨ, ਸ. ਜਗਦੀਸ਼ ਸਿੰਘ ਦੀ ਘਾਲਣਾ ਬਾਰੇ ਗੱਲ ਹੋ ਰਹੀ ਹੈ। ਹੌਲੇ ਫੁੱਲ ਹੋਏ ਮਾਸਟਰ ਜੀ ਦੇ ਚਿਹਰੇ ਤੋਂ ਲੱਗ ਰਿਹਾ ਸੀ ਕਿ ਅਫਰੇਵਾਂ ਦੂਰ ਹੋ ਗਿਆ। ਉਹਨਾਂ ਦੀ ਭਾਵਕਤਾ ਵੇਖਣ ਵਾਲੀ ਸੀ, ਦੋਵਾਂ ਸਿਰਿਆਂ ਦੀ, ਪਹਿਲੀ ਵੀ, ਤੇ ਬਾਅਦ ਵਾਲੀ ਵੀ। ਕਿਸਾਨ ਜੀ ਨੇ ਕੋਲੋਂ ਕਿਹਾ ਮਾਸਟਰ ਜੀ ਕਿੰਨੀ ਵਾਰੀ ਕਿਹਾ ਕਿ ਕੰਨਾਂ ਦੇ ਕੱਚੇ ਨਾ ਬਣਿਆ ਕਰੋ ਤਾਂ ਮਾਹੌਲ ਖੁਸ਼ ਨੁਮਾ ਹੋ ਗਿਆ। ਹਾਸਾ ਪੈ ਗਿਆ ਕਿ ਤਾਂ ਹੀ ਕੰਨਾਂ ਵਾਲੀ ਮਸ਼ੀਨ ਲੁਆਣ ਨੂੰ ਫਿਰਦੇ ਨੇ। ਕਾਫੀ ਚਿਰ ਬਾਅਦ ਉਹਨਾਂ ਦੇ ਸ਼ਗਿਰਦ ਚਰਨਜੀਤ ਸਿੰਘ ਦਿਲੀ ਹੁਰਾਂ ਨੇ ਮਾਸਟਰ ਜੀ ਨੂੰ ਇਹ ਮਸ਼ੀਨ ਭੇਟ ਕੀਤੀ।

ਮਾ. ਅਮਰੀਕ ਸਿੰਘ ਜੀ ਦੀ ਸ਼ਖਸੀਅਤ ਦਾ ਇਹ ਇਕ ਭਾਵਕ ਪੱਖ ਹੈ। ਹਰ ਮਨੁੱਖ ਦੀ ਉਹਨਾਂ ਨਾਲ ਕੀਤੀ ਗੱਲ ਨੂੰ ਉਹ ਆਪਣੇ ਵਾਂਗੂੰ ਹੀ ਚਿੱਟੀ, ਸਾਫ ਅਤੇ ਸਹੀ ਗੱਲ ਸਮਝਦੇ ਹਨ। ਮੈਨੂੰ ਵੀ ਉਸਤਾਦ ਹਰਭਜਨ ਸਿੰਘ, ਠਾ. ਉਦੇ ਸਿੰਘ ਜੀ, ਗੁਰਦੇਵ ਕੋਇਲ ਜਿਹੇ ਉਹਨਾਂ ਸ਼ਾਗਿਰਦਾਂ ਦੀ ਕਤਾਰ ਦਾ ਹਿੱਸਾ ਹੋਣ ਦਾ ਮਾਨ ਹੈ ਜਿਹਨਾਂ ਮਾ. ਅਮਰੀਕ ਸਿੰਘ ਜੀ ਤੋਂ ਤਾਲੀਮ ਹਾਸਿਲ ਕੀਤੀ ਤੇ ਉਹ ਵੀ ਉਹਨਾਂ ਦੇ ਪਿੰਡ ਅਮਰਾਸਰ ਕਲਾਂ ਵਿਖੇ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਵਿਦਿਆਲੇ ਚੋਂ।

ਅੱਜ ਕਈ ਵਾਰੀ ਕਿਸੇ ਸਮਾਗਮ 'ਚ ਬੋਲਣ ਲੱਗਿਆਂ ਯਾਦ ਆਉਂਦਾ ਹੈ ਕਿ ਕਿਵੇਂ ਮਾ. ਅਮਰੀਕ ਸਿੰਘ ਹੁਰੀਂ, ਸਕੂਲ 'ਚ ਕਵਿਤਾ ਸੁਨਾਣ ਜਾਂ ਚੁਟਕਲੇ ਸੁਨਾਣ ਦੀ ਜਾਚ ਦੱਸਦੇ ਸਨ। ਉਹਨਾਂ ਦਾ ਕਿਹਾ ਕਿ ਚੁਟਕਲੇ ਸੁਨਾਣ ਵਾਲਾ ਹੱਸਣਾ ਨਹੀਂ ਚਾਹੀਦਾ ਅਸੀਂ ਕਦੀ ਨਹੀਂ ਮੰਨਿਆ। ਮਾਸਟਰ ਜੀ ਦੀ ਬੇਬਾਕੀ ਇੰਨੀ ਹੈ ਕਿ ਸਮੇਂ ਦੀ ਨਜ਼ਾਕਤ ਨੂੰ ਅਣਗੌਲਿਆ ਕਰ ਕੇ ਵੀ ਉਹਨਾਂ ਮਨ ਆਈ ਗੱਲ ਕਰ ਹੀ ਦੇਣੀ ਹੈ। ਭਾਵੇਂ ਬਾਅਦ 'ਚ ਪਛਤਾਉਣਾ ਪਵੇ ਜਾਂ ਫਿਰ ਭੂੰਤਰ (ਕੁਲੂ) ਵਾਸ ਕਰਨਾ ਪਵੇ ਘਰ ਛੱਡ ਕੇ ਮੈਂ ਕਈ ਵਾਰੀ ਕਹਿਣਾ ਕਿ ਮਾਸਟਰ ਜੀ ਉਹ ਕਵਿਤਾ ਤਾਂ ਸੁਣਾਓ, ਦਿਖਾਓ, ਮਸੰਦਾਂ ਬਾਰੇ, ਜਿਸ ਕਾਰਨ ਲਗਭਗ ਦੇਸ਼ ਨਿਸ਼ਾਨਾ ਹੀ ਹੋ ਗਿਆ, ਕਹਿੰਦੇ ਹੁੰਦੇ ਹਨ ਕੁਝ ਕੁ ਯਾਦ ਏ। ਪਰ ਜੇ ਸੁਣੋ ਤਾਂ ਜੋ ਸੱਚ, ਰਵਾਨੀ ਤੇ ਦਿਲ ਟੁੰਬਣਾ ਰੱਸ ਉਹਨਾਂ "ਬੰਦਾਂ" 'ਚ ਹੈ, ਉਹ ਆਪਣੀ

ਮਿਸਾਲ ਆਪ ਹਨ।

ਪਰ ਜਦੋਂ ਉਹਨਾਂ ਦੇ ਮਿੱਠ ਬੋਲੜੇ ਸੁਭਾ ਵਲ ਝਾਤ ਪਾਈਏ ਕਿ ਉਹ ਆਪਣੇ ਤੋਂ ਛੋਟੇ ਨੂੰ ਵੀ ਜੀ ਕਰਕੇ ਬੁਲਾਂਦੇ ਹਨ, ਉਹਨਾਂ ਦਾ 'ਜੀ', 'ਤੁਸੀਂ' ਕਹਿ ਕੇ ਸੰਬੋਧਨ ਕਰਨਾ ਉਹਨਾਂ ਦੀ ਮਾਤਾ ਸਰਦਾਰਨੀ ਲਾਭ ਕਰੌ ਜੀ ਦੀ ਯਾਦ ਦੁਆਂਦਾ ਹੈ ਜਿਹੜੇ ਆਪਣੇ ਪੋਤਰਿਆਂ, ਪੜਪੋਤਰਿਆਂ ਨੂੰ ਵੀ 'ਆਪ ਜੀ', ਤੁਸੀਂ ਜੀ, ਆਦਿ ਕਹਿ ਕੇ ਬੁਲਾਂਦੇ ਹੁੰਦੇ ਸਨ, ਤਾਂ ਹੀ ਤਾਂ ਕਹਿੰਦੇ ਹਨ ਕਿ ਫਲ ਚੰਗੀ ਖੁਸ਼ਬੂ ਤੇ ਵਧੀਆ ਫਲ ਤਾਂ ਹੀ ਦਿੰਦਾ ਹੈ ਜੇ ਮਾਲੀ ਚੰਗਾ ਹੋਏ।

ਅਮਰਾਸਰ ਸਕੂਲੇ ਸਦਾ ਹੀ ਸਵੇਰ ਦੀ ਪ੍ਰਾਰਥਣਾ 'ਚ ਉਹਨਾਂ ਵਿਦਿਆਰਥੀਆਂ ਨੂੰ ਹੀ ਕੋਈ ਨਵੀਂ ਗੱਲ ਕਰਨੀ, ਸਿਖਿਆ ਦੇਣੀ ਜੀਵਨ ਜਾਂਚ ਦੀ ਗੱਲ ਕਰਨੀ। ਚੰਗੀਆਂ ਆਦਤਾਂ ਦੀ ਗੱਲ ਕਰਦਿਆਂ ਅਕਸਰ ਕਿਹਾ ਕਰਦੇ ਕਿ ਬਚਿਓ ਗਾਲਾਂ ਨਾ ਕੱਢਿਆ ਕਰੋ, ਜੇ ਕੋਈ ਤੁਹਾਨੂੰ ਕਢੇ ਤਾਂ ਕਿਹਾ ਕਰੋ ਮੈਂ ਗਾਲਾਂ ਨਹੀਂ ਲੈਂਦਾ, ਤੂੰ ਆਪਣੇ ਕੋਲ ਹੀ ਰੱਖ, ਜਿਵੇਂ ਤੁਹਾਨੂੰ ਕੋਈ ਕਹੇ ਕਿ ਖਾਣਾ ਖਾ ਲਵੋਂ ਅਤੇ ਜੇ ਤੁਸੀਂ ਨਾ ਖਾਓ ਤਾਂ ਖਾਣਾ ਤਾਂ ਆਪੇ ਹੀ ਖੁਆਉਣ ਵਾਲੇ ਕੋਲ ਹੀ ਪਿਆ ਰਿਹਾ ਨਾ। ਇਸੇ ਤਰ੍ਹਾਂ ਬੱਚਿਓ ਤੁਸੀਂ ਵੀ ਇਹੀ ਆਦਤ ਪਾਓ। ਪਰ ਅਸਲ ਗੱਲ ਉਦੋਂ ਸਾਹਮਣੇ ਆਈ ਜਦੋਂ ਇਕ ਵਾਰੀ ਮਾਸਟਰ ਜੀ ਸਵੇਰ ਦੀ ਸਭਾ 'ਚ ਕਹਿਣ ਲੱਗੇ, ਬੱਚਿਓ ਮੈਂ ਅੱਜ ਫੇਲ ਹੋ ਗਿਆ ਹਾਂ। ਆਪਣੇ ਘਰ ਹੀ ਗਾਂ ਦੀ ਧਾਰ ਕੱਢਦਿਆ ਜਦ ਗਾਂ ਨੇ ਲਤ ਮਾਰੀ ਤਾਂ ਮੇਰੇ ਮੂੰਹੋਂ ਗਾਲ ਨਿਕਲ ਗਈ। ਮਾਸਟਰ ਜੀ ਮੁਲਜ਼ਮ ਜਿਹੇ ਲੱਗ ਰਹੇ ਸਨ। ਅਸੀਂ ਸਾਰੇ ਹੈਰਾਣ ਕਿ ਕਦੇ ਮਾਸਟਰ ਵੀ ਫੇਲ ਹੁੰਦੇ ਹਨ। ਫਿਰ ਬੱਚੇ ਕਿਵੇਂ ਪਾਸ ਹੋਣਗੇ। ਪਰ ਅੱਜ ਸਮਝ ਆਉਂਦੀ ਹੈ ਕਿ ਇਹ ਉਹਨਾਂ ਦਾ ਸਰਲ, ਸਪਸ਼ਟ ਤੇ ਬੇਬਾਕ ਸੁਭਾਅ ਹੈ। ਸੱਚੇ ਦਿਲ ਵਾਲਾ। ਉਹ ਕਹਿੰਦੇ ਹਨ ਕਿ ਮੈਨੂੰ ਗੱਲ ਵਲਣੀ ਨਹੀਂ ਆਉਂਦੀ।

ਮੈਨੂੰ ਤਾਂ ਇੰਝ ਲੱਗਦਾ ਹੈ ਕਿ ਉਹ ਪੇਸ਼ੇ ਵਲੋਂ ਹੀ ਮਾਸਟਰ ਨਹੀਂ ਹਨ ਸਗੋਂ ਸੁਭਾਅ ਵਲੋਂ ਵੀ ਹਨ। ਇਹ ਕਾਰਜ ਉਹਨਾਂ ਦੀ ਜੀਵਨ ਸ਼ੈਲੀ 'ਚ ਰਚ ਗਿਆ ਹੈ। ੭੫ ਸਾਲ ਦੀ ਉਮਰ ਪਾਰ ਕਰਕੇ ਵੀ ਉਹ ਇਸ ਕਾਰਜ ਨਾਲ ਜੁੜੇ ਹਨ। ਭਾਵੇਂ ਸ੍ਰੀ ਜੀਵਨ ਨਗਰ ਵਿਦਿਆਲੇ, ਕਾਲਜ ਦੀ ਗੱਲ ਹੋਵੇ ਜਾਂ ਅਮਰਾਸਰ ਸਕੂਲ ਜਾਂ ਫਿਰ ਅਨੂਪਮ ਸਕੂਲ ਏਲਨਾਬਾਦ ਦੀ ਗੱਲ ਹੋਏ। ਤੇ ਜਾਂ ਫਿਰ ਆਪਣੇ ਪਿੰਡ ਅਮਰਾਸਰ ਵਿਖੇ ਅੱਜ ਵੀ ਛੋਟਿਆਂ ਬੱਚਿਆਂ ਨੂੰ ਹਰ ਵੀਰਵਾਰ ਇਕੱਠੇ ਕਰਕੇ ਆਪਣੇ ਮਾਮੇ ਤੇ ਪੁੱਤਰ ਸ. ਬਲੀ ਸਿੰਘ ਹੁਰਾਂ ਤੋਂ ਆਸਾ ਦੀ ਵਾਰ ਨਾਮਧਾਰੀ ਰੀਤਾਂ ਅਨੁਸਾਰ ਸਿਖਾਉਣ ਦਾ ਉਪਰਾਲਾ ਹੋਵੇ। ਇਹਨਾਂ ਬੱਚਿਆਂ ਪ੍ਰਤੀ ਮਾਸਟਰ ਜੀ ਦੀ ਲਗਨ ਵੇਖਣ ਵਾਲੀ ਹੈ ਕਿ ਉਹ ਸਭ ਪ੍ਰੋਗਰਾਮ ਛੱਡ ਕੇ ਵੀਰਵਾਰ ਵਾਰ 'ਚ ਜ਼ਰੂਰ ਪਹੁੰਚਦੇ ਹਨ। ਉਹਨਾਂ ਦੀ ਇਸ ਤਾਂਘ ਸਦਕਾ ਹੀ ਹਰਭਜਨ ਸਿੰਘ ਉਸਤਾਦ ਹੁਰੀਂ ਯਾਦ ਆਉਂਦੇ ਹਨ ਜਿਹੜੇ ਮਾਸਟਰ ਜੀ ਦੀ ਲਗਨ ਸਦਕਾ ਹੀ ਸੰਗੀਤ ਵਲ ਪ੍ਰੇਰੇ ਗਏ ਤੇ ਅੱਜ ਆਪਣੇ ਖੇਤਰ ਦੇ ਸਮਰਾਟ ਹਨ।

ਪਿਛਲੇ ਹੀ ਸਾਲ ਮਾਸਟਰ ਅਮਰੀਕ ਸਿੰਘ ਹੁਰਾਂ ਆਪਣੀ ਜਨਮ ਭੂਮੀ, ਲਾਲੇਪੁਰ ਜ਼ਿਲ੍ਹਾ ਗੁਜਰਾਂਵਾਲਾ ਪਾਕਿਸਤਾਨ ਦੀ ਫੇਰੀ ਪਾਈ ਹੈ। ਜਦੋਂ ਉਹ ਵਾਪਸ ਆਏ ਤਾਂ ਨਾਲ ਮਿੱਟੀ ਚੁੱਕੀ ਫਿਰਨ ਜਿਹੜੀ ਉਹਨਾਂ ਆਪਣੇ ਪਿੰਡੋਂ ਲਿਆਂਦੀ ਸੀ। ਮਾਸਟਰ ਜੀ ਉਸ ਬਾਰੇ ਕਾਫੀ ਭਾਵਕ ਸਨ। ਪਰ ਜਦੋਂ ਉਹਨਾਂ ਦੀ ਇਸ ਫੇਰੀ ਦਾ ਬਿਰਤਾਂਤ "ਦੋ ਵਾਰੀ ਵਾਘਿਓਂ ਪਾਰ" 'ਚ ਪੜ੍ਹਿਆ ਤਾਂ ਇਸ ਭਾਵਕਤਾ ਦਾ ਸਿਖਰ ਵੇਖਣ ਨੂੰ ਮਿਲਿਆ ਜਦ ਉਹਨਾਂ ਆਪਣੇ ਪਿੰਡ ਵਾਸੀਆਂ ਨੂੰ ਕਿਹਾ, "ਯਾਰ ਮੇਰੇ ਪਿੰਡ ਦੀ ਦੋ ਬੁੱਕ ਮਿੱਟੀ ਹੀ ਲਿਆ ਦੇ ਮੈਂ ਆਪਣੇ ਬੱਚਿਆਂ ਨੂੰ ਵਿਖਾਉਣੀ ਹੈ।"

ਸਾਹਿਤ ਰਚਨਾ 'ਚ ਉਹਨਾਂ ਨੇ ਆਪਣੀ ਭਾਵਕਤਾ ਬਾ-ਖੂਬੀ ਪਾਠਕਾਂ ਸਾਹਮਣੇ ਰੱਖੀ ਹੈ। ਇਕ ਸਮਰਥਾਵਾਣ ਲੇਖਕ ਵਾਂਗ। ਨਿਰੰਤਰ ਲਿਖਣਾ ਹੀ ਅੱਜ ਉਹਨਾਂ ਦੀ ਜੀਵਨ ਸ਼ੈਲੀ ਦਾ ਅੰਗ ਹੈ। ਉਹਨਾਂ ਦੀਆਂ ਰੁਬਾਈਆਂ ਅਰਥ ਭਰਪੂਰ ਵਿਅੰਗ ਕਰਦੀਆਂ ਹਨ। ਸਮਾਜ, ਰਾਜਨੀਤੀ ਬਾਰੇ ਗੱਲ ਕਰਨੀ ਉਹਨਾਂ ਨੂੰ ਆਉਂਦੀ ਹੈ ਪਰ ਉਹ ਖੁਦ ਕਹਿੰਦੇ ਹਨ ਕਿ ਮੈਨੂੰ ਸਮਾਜਕ ਵਰਤਾਰੇ ਦੀ ਸਮਝ ਨਹੀਂ ਪੈਂਦੀ। ਪਰਵਾਰਕ ਤੰਦਾਂ, ਸਮਾਜਕ ਰਿਸ਼ਤਿਆਂ ਦੀ ਚਾਲ ਨਾਲ ਉਹ ਚਲ ਨਹੀਂ ਸਕਦੇ। ਭਾਵਕ ਹੀ ਰਹਿੰਦੇ ਹਨ।

ਇਕ ਵਾਰੀ ੭.੭.੭੭ ਨੇ ਉਹਨਾਂ ਸਵੇਰੇ ਸਕੂਲ ਦੇ ਪ੍ਰਾਥਨਾ ਸਭਾ ਵੇਲੇ ਕਿਹਾ ਕਿ ਅੱਜ ਕਿਹਾ ਸੁਮੇਲ ਹੈ। ਸਾਰੇ ਅੰਕ ਹੀ ਇਕੋ ਜਿਹੇ ਹਨ। ੬.੬.੬੬ ਨੂੰ ਉਹ ਸ੍ਰੀ ਜੀਵਨ ਨਗਰ ਵਿਦਿਆਲੇ ਪੜ੍ਹਾਉਂਦੇ ਸਨ। ਉਹਨਾਂ ਦੇ ਸ਼ਾਗਿਰਦਾਂ ਨੇ ਪ੍ਰਣ ਕੀਤਾ ਕਿ ਇਹੋ ਜਿਹੇ ਦਿਲ ਜਿਥੇ ਵੀ ਹੋਵਾਂਗੇ ਇਕ ਦੂਜੇ ਨੂੰ ਚਿਠੀ ਰਾਹੀ ਹੀ ਸਹੀ ਯਾਦ ਕਰਿਆ ਕਰਾਂਗੇ। ਮਾਸਟਰ ਜੀ ਦੀ ਇਹ ਅਨੋਖੀ ਸਾਂਝ ਇਕ ਅਭੁਲ ਯਾਦ ਹੈ। ੮.੮.੮੮ ਨੂੰ ਪਟਿਆਲਾ ਵਿਖੇ ਕਾਨੂੰਨ ਦੀ ਪੜਾਈ ਕਰਦਿਆਂ ਉਹਨਾਂ ਨਾਲ ਚਿਠੀ ਰਾਹੀਂ ਸਾਂਝ ਪਾਈ। ਪਰ ਜਦੋਂ ੯.੯.੯੯ ਨੂੰ ਦਿੱਲੀ ਗ੍ਰਹਿ ਵਿਭਾਗ 'ਚ ਸੇਵਾ ਨਿਭਾਉਂਦਿਆਂ ਉਹਨਾਂ ਫੋਨ ਕੀਤਾ ਤਾਂ ਪਿਆਰਾ ਜਿਹਾ ਜੁਮਲਾ ਸੁਣਨ ਨੂੰ ਮਿਲਿਆ, "ਜਦੋਂ ਦਾ ਟੇਲੀਫੋਨ ਲੱਗਿਆ, ਲੋਕੀ ਚਿੱਠੀਆਂ ਪਾਉਣੀਆਂ ਭੁਲ ਗਏ।" ਕਹਿੰਦੇ ਹੋਰਾਂ ਦੇ ਵੀ ਫੋਨ ਹੀ ਆਏ ਹਨ। ਹਰ ੫ ਸਤੰਬਰ ਨੂੰ ਵੀ ਮਾ. ਅਮਰੀਕ ਸਿੰਘ ਅਤੇ ਮੇਰੇ ਦੂਜੇ ਉਸਤਾਦ ਸ੍ਰੀ ਪਾਲਾ ਸਿੰਘ ਚੀਮਾ ਹੁਰਾਂ ਨਾਲ ਫੋਨ ਰਾਹੀਂ ਸਾਂਝ ਅੱਜ ਤੱਕ ਬਰਕਰਾਰ ਹੈ। ਚੀਮਾ ਜੀ ਦੀ ਰਮਜ਼ 'ਚ ਗੱਲ ਕਰਨੀ ਸਦਾ ਯਾਦ ਰਹਿੰਦੀ ਹੈ। ਅਗਾਂਹਵਧੂ ਵਿਚਾਰਧਾਰਾ ਦੀ ਜੱੜ੍ਹ ਉਸ ਸਕੂਲ 'ਚ ਲਾਉਣ ਵਾਲੇ ਚੀਮਾ ਜੀ ਹਨ। ਮਾਸਟਰ ਜੀ ਨੂੰ ਮਾਨ ਸਨਮਾਣ ਬਾਰੇ ਖਬਰ ਪੜ੍ਹ ਕੇ ਦਿਲ ਖੁਸ਼ੀ 'ਚ ਖੀਵਾ ਹੋ ਰਿਹਾ ਹੈ। ਸ਼ਾਲਾ ੧੧.੧੧.੧੧ ਨੂੰ ਉਹ ਹੋਰ ਵੀ ਉੱਚੀਆਂ ਬੁਲੰਦੀਆਂ ਛੂਹਣ ਤੇ ਅਸੀਂ ਸਭ ਚਿੱਠੀ ਰਾਹੀਂ ਨਹੀਂ, ਫੋਨ ਰਾਹੀਂ ਨਹੀਂ, ਸਗੋਂ ਉਹਨਾਂ ਕੋਲ ਪਹੁੰਚ ਕੇ ਵਧਾਈਆਂ ਦੇ ਰਹੇ ਹੋਈਏ।

ਆਮੀਨ !

# ਮਾਸਟਰ ਅਮਰੀਕ ਸਿੰਘ : ਯਾਦਾਂ ਦੇ ਝਰੋਖੇ 'ਚੋਂ



੨੦੦੭ ਵਿਚ ਅੰਬਾਲੇ ਵਿਚ ਉਦੋਂ ਦੇ ਸਿਖਿਆ ਮੰਤਰੀ ਹਰਿਆਣਾ ਸ੍ਰੀ ਫੂਲ ਚੰਦ ਮੁਲਾਣਾ ਜੀ ਦੇ ਗਲ ਮਾਲਾ ਪਾ ਕੇ ਸਨਮਾਨਤ ਕਰਦਿਆਂ ਮਾਸਟਰ ਅਮਰੀਕ ਸਿੰਘ। ਨਾਲ ਸ੍ਰੀ ਸੀ. ਆਰ ਮੋਦਗਿਲ ਡਾਇਰੈਕਟਰ ਹਰਿਆਣਾ ਪੰਜਾਬੀ ਸਾਹਿਤ ਅਕੈਡਮੀ ਵੀ ਖੜ੍ਹੇ ਹਨ।



ਬਹੁਤ ਸਾਲ ਪਹਿਲਾਂ ਐਲਨਾਬਾਦ ਹਲਕੇ ਦੇ ਐਮ.ਐਲ.ਏ. ਚੰਧਰੀ ਭਾਗੀ ਰਾਮ ਜੀ ਵੱਲੋਂ ਸਨਮਾਨਤ ਹੁੰਦਿਆਂ ਟੈਗੋਰ ਹਾਲ ਚੰਡੀਗੜ੍ਹ ਵਿਚ। ਇਹ ਸਮਾਗਮ ਚੰਡੀਗੜ੍ਹ ਵਿੱਚ ਰਹਿੰਦੇ ਸਰਸਾ ਤੋਂ ਆਏ ਨੌਜਵਾਨਾਂ ਵੱਲੋਂ ਕੀਤਾ ਗਿਆ।



ਹਰਿਆਣਾ ਪੰਜਾਬੀ ਸਾਹਿਤ ਅਕਾਡਮੀ ਵੱਲੋਂ ਸ੍ਰੀ ਗੁਰੂ ਹਰੀ ਸਿੰਘ ਕਾਲਜ ਵਿਚ ਸਨਮਾਨ। ਕਾ. ਸੁਵਰਨ ਸਿੰਘ ਵਿਰਕ, ਡਾਇਰੈਕਟਰ ਸ੍ਰੀ. ਸੀ. ਆਰ. ਮੋਦਗਿਲ, ਮਾ. ਅਮਰੀਕ ਸਿੰਘ, ਸ. ਹਰਵਿੰਦਰ ਸਿੰਘ ਹੰਸਪਾਲ। ਪਿਛੇ : ਸ. ਜੁਗਿੰਦਰ ਸਿੰਘ ਮੁਕਤਾ।



੨੦.੧.੦੩ ਨੂੰ ਪੰਜਾਬੀ ਸਾਹਿਤ ਸਭਾ ਸਿਰਸਾ ਵੱਲੋਂ ਸਨਮਾਨਤ ਸਜਿਓਂ : ਜੀ. ਡੀ. ਚੌਧਰੀ ਪ੍ਰਧਾਨ, ਮਾ. ਅਮਰੀਕ ਸਿੰਘ, ਡਾ. ਦਰਸ਼ਨ ਸਿੰਘ ਸਕੱਤਰ, ਅਤੇ ਫੂਲਚੰਦ ਖ਼ਜ਼ਾਨਚੀ



ਭਗਤ ਪਬਲਿਕ ਸਕੂਲ ਸੰਤ ਨਗਰ ਦੇ ਉਦਘਾਟਨ ਸਮੇਂ ਕਾ. ਸੁਵਰਨ ਸਿੰਘ ਵਿਰਕ, ਕਾਮਰੇਡ ਜਸਵੰਤ ਸਿੰਘ ਜੋਸ਼, ਸ. ਸੁਖਦੇਵ ਸਿੰਘ ਸੰਧੂ, ਗੁਰਜੀਤ ਸਿੰਘ ਸੰਧੂ ਸਰਪੰਚ ਸੰਤ ਨਗਰ, ਮਾਸਟਰ ਅਮਰੀਕ ਸਿੰਘ।



ਸ. ਸੁਖਦੇਵ ਸਿੰਘ ਸੰਧੂ ਪ੍ਰਧਾਨ ਗੁਰੂ ਹਰੀ ਸਿੰਘ ਕਾਲਜ ਪ੍ਰਬੰਧਕ ਕਮੇਟੀ, ਮਾਸਟਰ ਅਮਰੀਕ ਸਿੰਘ, ਸ. ਮਹਿੰਦਰ ਸਿੰਘ ਬੱਲ



ਭਗਤ ਪਬਲਿਕ ਸਕੂਲ ਸੰਤ ਨਗਰ ਸਿਰਸਾ ਦਾ ਉਦਘਾਟਨੀ ਰਿਬਨ ਕੱਟਦੇ ਹੋਏ।



ਨਾਮਧਾਰੀ ਪੰਜਾਬੀ ਸਾਹਿਤ ਸਭਾ ਦੇ ਤਕਰੀਬਨ ਸਾਰੇ ਮੈਂਬਰਾਂ ਨਾਲ ਹਰਿਆਣਾ ਪੰਜਾਬੀ ਸਾਹਿਤ ਅਕੈਡਮੀ ਦੇ ਡਾਇਰੈਕਟਰ ਸ੍ਰੀ. ਸੀ. ਆਰ. ਮੌਦਗਿਲ। ਪਿੱਛੇ ਖੜੇ - ਹਰਭਜਨ ਸਿੰਘ ਰਾਜਾ, ਸਵਰਨ ਸਿੰਘ ਚੀਮਾ, ਸਵਰਨ ਸਿੰਘ ਵਿਰਕ, ਕੁਲਦੀਪ ਸਿੰਘ ਦੀਪ, ਕੁਲਵੰਤ ਸਿੰਘ, ਕਰਨੈਲ ਸਿੰਘ। ਦੂਸਰੀ ਪੰਗਤੀ - ਸਾਧੂ ਸਿੰਘ ਕਿਸਾਨ, ਅਮਰੀਕ ਸਿੰਘ, ਡਾ. ਜੀ.ਡੀ. ਚੌਧਰੀ, ਸ੍ਰੀ ਆਰ. ਮੌਦਗਿਲ, ਲਖਵਿੰਦਰ ਸਿੰਘ ਬਾਜਵਾ। ਤੀਸਰੀ ਪੰਗਤੀ - ਗੁਰਦਿਆਲ ਸਿੰਘ ਪ੍ਰੀਤ, ਜਸਵਿੰਦਰ ਸਿੰਘ ਭਿੰਡਰ ਪੂਰਨ ਸਿੰਘ ਨਿਰਾਲਾ, ਬਲਦੇਵ ਸਿੰਘ ਵੜੈਚ, ਜੋਗਿੰਦਰ ਸਿੰਘ ਮੁਕਤਾ, ਡਾ. ਦਰਸ਼ਨ ਸਿੰਘ।



ਸ੍ਰੀ ਜੀ. ਡੀ. ਚੌਧਰੀ ਪ੍ਰਧਾਨ ਪੰਜਾਬੀ ਸਾਹਿਤ ਸਭਾ ਸਿਰਸਾ ਮਾਸਟਰ ਅਮਰੀਕ ਸਿੰਘ ਦੀ ਪੁਸਤਕ ਸ਼ੇਅਰਾਂ ਦਾ ਸ਼ੀਰਾਜਾ'' ਨੂੰ ਰੀਲੀਜ਼ ਕਰਦੇ ਹੋਏ, ਪਿਛੇ ਖੜੇ ਹਨ ਡਾ. ਦਰਸ਼ਨ ਸਿੰਘ ਸਕੱਤਰ ਪੰਜਾਬੀ ਸਾਹਿਤ ਸਭਾ ਸਿਰਸਾ।



ਗੁਜਰਾਂਵਾਲਾ ਦੇ ਐਡਵੋਕੇਟ ਜਨਾਬ ਜ਼ਾਹਿਦ ਮੁਮਤਾਜ਼, ਮਾਸਟਰ ਅਮਰੀਕ ਸਿੰਘ ਅਤੇ ਸਾਧੂ ਸਿੰਘ ਕਿਸਾਨ ਦੀ ਅਗਵਾਈ ਕਰਦੇ ਹੋਏ। ਪਾਕਿਸਤਾਨ ਵਿਚ ਇਹਨਾਂ ਦੇ ਘਰ ਠਹਿਰੇ ਅਪ੍ਰੈਲ ੨੦੦੭।

ਗੌਰਮਿੰਟ ਸਕੂਲ ਗੁਜਰਾਂਵਾਲਾ ਪਾਕਿਸਤਾਨ ਦੀ ਬਿਲਡਿੰਗ ਦੇ ਸਾਹਮਣੇ ਸ. ਸਾਧੂ ਸਿੰਘ ਕਿਸਾਨ, ਸ. ਬਲੀ ਸਿੰਘ, ਮਾ. ਅਮਰੀਕ ਸਿੰਘ ਅਤੇ ਹੋਰ ਸੱਜਣ। ਏਥੇ ਹੀ ੧੯੪੭ ਤੋਂ ਪਹਿਲਾਂ ਮਾਸਟਰ ਅਮਰੀਕ ਸਿੰਘ ਪੜ੍ਹਦੇ ਰਹੇ। ਸੱਜੇ ਸਕੂਲ ਦੇ ਵਰਤਮਾਨ ਪ੍ਰਿੰਸੀਪਲ ਮੀਆਂ ਮੁਹੰਮਦ ਮੁਸਤਫ਼ਾ ਜੱਜਾ ਖੜੇ ਹਨ।





ਗੌਰਮਿੰਟ ਸਕੂਲ ਗੁਜਰਾਂਵਾਲਾ ਦੇ ਪ੍ਰਿੰਸੀਪਲ ਸਾਹਿਬ ਯਾਦਗਾਰੀ ਚਿੰਨ੍ਹ ਪ੍ਰਦਾਨ ਕਰਦੇ ਹੋਏ।



ਸਾਇੰਸ ਸਕੂਲ ਗੁਜਰਾਂਵਾਲਾ ਪਾਕਿਸਤਾਨ ਦੇ ਪ੍ਰਿੰਸੀਪਲ ਸਾਹਿਬ ਵੱਲੋਂ ਸਨਮਾਨ, ਅਪ੍ਰੈਲ ੨੦੦੭



ਪ੍ਰਿੰਸੀਪਲ ਮੀਆਂ ਮੁਹੰਮਦ ਮੁਸਤਫਾ ਜੱਜਾ ਖਿੜ-ਖਿੜਾ ਕੇ ਹੱਸੇ ਜਦੋਂ ਮਾਸਟਰ ਜੀ ਨੇ ਆਪਣੇ ਪੁਰਾਣੇ ਪ੍ਰਿੰਸੀਪਲ ਸਾਹਿਬ ਦੀ ਯਾਦ ਵਿਚ ਉਹਨਾਂ ਨੂੰ ਗੋਡੀਂ ਹੱਥ ਲਾ ਕੇ ਸਲਾਮ ਆਖੀ।



੧੯੪੭ ਤੋਂ ਪਹਿਲਾਂ ਜਿਸ ਕਮਰੇ ਵਿਚ ਮਾਸਟਰ ਜੀ ਪੜ੍ਹਦੇ ਸਨ ਵਿਚ ਪੰਜ ਨੰਬਰ ਡੇਸਕ ਤੇ ਭਾਵਕ ਹੋਏ ਬੈਠੇ।



ਬੀਬੀ ਮਹਿੰਦਰ ਕੌਰ ਸੁਪਤਨੀ ਮਾਸਟਰ ਅਮਰੀਕ ਸਿੰਘ



ਸੰਤ ਕਰਤਾਰ ਸਿੰਘ ਪਿਤਾ ਜੀ ਸੰਤ ਈਸ਼ਰ ਸਿੰਘ ਦਾਦਾ ਜੀ ਅਤੇ ਪਿਛੇ ਲਾਭ ਕੌਰ ਮਾਤਾ ਜੀ।

ਖੜ੍ਹੇ — ਮਾਸਟਰ ਅਮਰੀਕ ਸਿੰਘ, ਕਾਮਰੇਡ ਮਾਨ ਸਿੰਘ, ਜ. ਸੁਦਰਸ਼ਨ ਸਿੰਘ, ਸੁਰਜੀਤ ਸਿੰਘ (ਭਰਾ) ਬੈਠੇ— ਸਿਮਰਜੀਤ ਕੌਰ ਭੈਣ, ਸੰਤ ਕਰਤਾਰ ਸਿੰਘ ਪਿਤਾ ਜੀ, ਮਾਤਾ ਜੀ ਲਾਭ ਕੌਰ।





ਅਮੋਲਕ ਸਿੰਘ ਵਡਾ ਪੁੱਤਰ, ਮਾਸਟਰ ਅਮਰੀਕ ਸਿੰਘ, ਅਮਰਿੰਦਰ ਸਿੰਘ ਪੋਤਰਾ, ਮਹਿੰਦਰ ਕੌਰ ਪਤਨੀ, ਸੁੱਖਵਿੰਦਰ ਕੌਰ (ਨੂੰਹ) ਸੁਪਤਨੀ ਅਮੋਲਕ ਸਿੰਘ। ਬੈਠੇ—ਅੰਮ੍ਰਿਤ ਪਾਲ ਪੋਤਰਾ, ਸੁਮਨਦੀਪ ਕੌਰ ਪੋਤ ਨੂੰਹ ਮਾਸਟਰ ਅਮਰੀਕ ਸਿੰਘ।



ਮਾਸਟਰ ਅਮਰੀਕ ਸਿੰਘ, ਆਪਣੇ ਮਾਮਾ ਜੀ ਸੰਤ ਤਰਨ ਸਿੰਘ ਵਹਿਮੀ ਦੇ ਸਪੁੱਤਰਾਂ ਸ. ਸਾਧੂ ਸਿੰਘ ਕਿਸਾਨ, ਸੰਤ ਬਲੀ ਸਿੰਘ, ਸ. ਗੁਰਦੇਵ ਸਿੰਘ, ਸ. ਗੁਰਮੁਖ ਸਿੰਘ ਦੇ ਨਾਲ।



ਮਾਸਟਰ ਅਮਰੀਕ ਸਿੰਘ, ਕਾਮਰੇਡ ਮਾਨ ਸਿੰਘ ਭਰਾ, ਜਥੇਦਾਰ ਸੁਦਰਸ਼ਨ ਸਿੰਘ ਭਰਾ, ਸਵਰਨ ਸਿੰਘ ਭਿੰਡਰ ਬਹਿਨੋਈ, ਸੁਰਜੀਤ ਸਿੰਘ- ਛੋਟਾ ਭਰਾ, ਅਮੋਲਕ ਸਿੰਘ- ਵੱਡਾ ਸਪੁੱਤਰ। ਬੈਠੇ ਅਮ੍ਰਿਤਪਾਲ ਪੋਤਰਾ (ਸਪੁੱਤਰ ਅਮੋਲਕ ਸਿੰਘ) ਮਰਚੈਂਟ ਨੇਵੀ ਅਤੇ ਸੁਮਨਪ੍ਰੀਤ ਪੋਤ ਨੂੰਹ..



ਮਾਸਟਰ ਅਮਰੀਕ ਸਿੰਘ ਜੀ ਦਾ ਪੋਤਰਾ ਅਮਨਦੀਪ ਸਿੰਘ, ਅਵਨਿੰਦਰ ਸਿੰਘ ਸਪੁੱਤਰ, ਕੁਲਵਿੰਦਰ ਕੌਰ ਨੂੰਹ, ਸੁਖਮੀਤ ਕੌਰ ਪੋਤਰੀ, ਨਵਨੀਤ ਕੌਰ ਪੋਤਰੀ



ਉਪਰ ਮਾਸਟਰ ਜੀ ਦਾ ਛੋਟਾ ਭਾਈ ਕਾਮਰੇਡ ਮਾਨ ਸਿੰਘ, ਸੁਪੱਤਨੀ ਸਿੰਦਰ ਕੌਰ ਅਤੇ ਸਪੁੱਤਰੀ ਹੰਸਪਾਲ ਕੌਰ ਨਾਲ। ਥੱਲੇ- ਮਾਸਟਰ ਅਮਰੀਕ ਸਿੰਘ ਜੀ ਦਾ ਸਪੁੱਤਰ ਮੰਗਲ ਸਿੰਘ ਅਪਣੀ ਸੁਪੱਤਨੀ ਜਸਬੀਰ ਕੌਰ ਅਤੇ ਬੱਚਿਆਂ ਨਾਲ।



## ਜਵਾਨੀ ਵੇਲੇ ਦੀ ਤਸਵੀਰ

ਬੈਠੇ—ਮਾਸਟਰ ਅਮਰੀਕ ਸਿੰਘ, ਗੁਰਦੇਵ ਸਿੰਘ ਬੀੜ
ਖੜ੍ਹੇ—ਜਥੇਦਾਰ ਗੁਰਬਚਨ ਸਿੰਘ ਚਰਾਂਦ, ਬਲਬੀਰ ਸਿੰਘ ਢਿੱਲੋਂ, ਬੰਤਾ ਸਿੰਘ ਤਲਵਾੜਾ



ਨਵਰਾਜ ਸਿੰਘ ਗੋਰਾਇਆ ਸਪੁੱਤਰ ਗੁਰਮੁੱਖ ਸਿੰਘ (ਪੋਤਰਾ ਸੰਤ ਤਰਨ ਸਿੰਘ ਵਹਿਮੀ) ਦਾ ਅਨੰਦਕਾਰਜ ਬੀਬੀ ਨਿਰਮਲ ਕੌਰ ਸਪੁੱਤਰੀ ਸ. ਬਲਦੇਵ ਸਿੰਘ ਭੁੱਲਰ ( ਪੋਤਰੀ ਸ. ਹਰੀ ਸਿੰਘ ਵਡਾਣੀਆਂ) ਨਾਲ ੧੧-੭-੦੮ ਨੂੰ ਮਸਤਾਨਗੜ੍ਹ ਵਿੱਚ ਹੋਇਆ।

# ਮੇਰਾ ਉਸਤਾਦ-ਮੇਰਾ ਮਿੱਤਰ : ਮਾਸਟਰ ਅਮਰੀਕ ਸਿੰਘ

—ਕਾ. ਜਸਵੰਤ ਸਿੰਘ ਜੋਸ਼

ਮੈਂ ਸਰਕਾਰੀ ਪ੍ਰਾਈਮਰੀ ਸਕੂਲ ਜੱਗ ਮਲੇਰਾ (ਸੰਤ ਨਗਰ) ਵਿਚੋਂ ਦੇਸ਼ ਵੰਡ ਤੋਂ ਬਾਦ, ਪ੍ਰਾਈਮਰੀ ਪਾਸ ਕਰ ਲਈ। ਸਕੂਲ ਨਾ ਹੋਣ ਕਾਰਨ ਕੁਝ ਸਮਾਂ ਵਿਹਲਾ ਰਿਹਾ। ਫਿਰ ਸਤਿਗੁਰੂ ਪਰਤਾਪ ਸਿੰਘ ਜੀ ਦੇ ਹੁਕਮ ਨਾਲ "ਸ੍ਰੀ ਗੁਰੂ ਹਰੀ ਸਿੰਘ ਨਾਮਧਾਰੀ ਮਹਾਂ ਵਿਦਿਆਲਾ" ਸ੍ਰੀ ਜੀਵਨ ਨਗਰ ਦੀ ੧੯੫੭ ਈ. ਵਿਚ ਸਥਾਪਨਾ ਹੋਈ। ਮੇਰੇ ਬਾਪੂ ਜੀ, ਸੰਤ ਹਜ਼ਾਰਾ ਸਿੰਘ ਜੀ ਭਗਤੇ ਹੋਰਾਂ ਨੇ ਕਿਹਾ ਕਿ ਸਤਿਗੁਰੂ ਜੀ ਦਾ ਹੁਕਮ ਹੈ, ਆਪਣੇ ਬੱਚੇ ਆਪਣੇ ਵਿਦਿਆਲੇ ਵਿਚ ਹੀ ਪੜ੍ਹਾਏ ਜਾਣ। ਸੋ ਮੈਂ ਇਸ ਵਿਦਿਆਲੇ ਵਿਚ ਜਾ ਦਾਖਲ ਹੋਇਆ। ਵਿਦਿਆਲੇ ਦਾ ਪ੍ਰਾਈਮਰੀ ਜਮਾਤ ਤੋਂ ਅਗਲੀ ਜਮਾਤ ਦਾ ਪਹਿਲਾ ਵਿਦਿਆਰਥੀ ਮੈਂ ਹੀ ਸਾਂ, ਜਿਸਦੀ ਪੁਸ਼ਟੀ ਵਿਦਿਆਲੇ ਦਾ ਹਾਜ਼ਰੀ ਰਜਿਸਟਰ ਵੀ ਕਰਦਾ ਹੈ। ਇਸੇ ਵਿਦਿਆਲੇ ਵਿਚ ਮਾਸਟਰ ਜੀ ਨਾਲ ਸੰਪਰਕ ਹੋਇਆ। ਮਾ. ਸੁਹੇਵਾ ਸਿੰਘ, ਮਾ. ਦਲੀਪ ਸਿੰਘ, ਮਾ. ਨਿਹਾਲ ਸਿੰਘ ਹੈਡਮਾਸਟਰ ਸਾਹਿਬ, ਇਹ ਤਾਂ ਬਜ਼ੁਰਗ ਸਨ. ਮਾ. ਕਪੂਰ ਸਿੰਘ ਹੋਰਾਂ ਸਣੇ। ਪਰ ਸਾਡੇ ਸਕੂਲ ਦੇ ਸਟਾਫ ਵਿਚ, ਸਭ ਤੋਂ ਯੁਵਾ ਅਧਿਆਪਕ ਮਾਸਟਰ ਅਮਰੀਕ ਸਿੰਘ ਹੀ ਸਨ। ਇਸ ਲਈ ਮੇਰੀ ਅਤੇ ਹੋਰ ਵੀ ਮੇਰੀ ਉਮਰ ਦੇ, ਦੇਸ਼ ਵੰਡ ਕਾਰਨ ਰਤਾ ਵਡੇਰੇ ਹੋ ਕੇ ਹੀ ਸਕੂਲ ਜਾਣ ਵਾਲੇ ਵਿਦਿਆਰਥੀਆਂ ਦੇ, ਮਾਸਟਰ ਅਮਰੀਕ ਸਿੰਘ ਹੋਰਾਂ ਨਾਲ ਦੋਸਤਾਨਾ ਸਬੰਧ ਬਣ ਗਏ।

ਸਕੂਲ ਅਜੇ ਬਣਨਾ ਹੀ ਸ਼ੁਰੂ ਹੋਇਆ ਸੀ। ਛੱਪਰਾਂ ਹੇਠਾਂ ਕੱਚੀਆਂ ਕੰਧਾਂ ਸਨ। ਇੱਟਾਂ ਵੱਟ, ਕੱਖ ਕਾਨ, ਖਿੱਲਰੇ ਪਏ ਸਨ। ਮਾਸਟਰ ਅਮਰੀਕ ਸਿੰਘ ਹੋਰਾਂ ਮੈਨੂੰ ਤੇ ਕੁਝ ਹੋਰ ਸਾਥੀਆਂ ਨੂੰ ਤਿਆਰ ਕੀਤਾ ਕਿ ਆਉ ਸਫਾਈ ਕਰੀਏ। ਸਾਡੇ ਪਾਸ ਟਰੈਕਟਰ ਸੀ। ਮੈਂ ਉਹ ਲਿਆ ਕੇ ਵਿਦਿਆਲੇ ਦੀ ਗਰਾਊਂਡ ਵਿਚ ਬਣੇ ਟੋਏ ਟਿੱਬੇ ਪੱਧਰੇ ਕੀਤੇ। ਫਿਰ ਮਾਸਟਰ ਜੀ ਨੇ ਸਾਨੂੰ ਰੁੱਖ ਲਾਉਣ ਲਈ ਪਰੇਰਿਆ। ਅਸੀਂ ਟਾਹਲੀਆਂ ਜ਼ਿਆਦਾ ਲਾਈਆਂ। ਖੂਹ ਤੇ ਹਲਟੀ ਨੂੰ, ਗੇੜ ਕੇ ਛਪੜੀ ਭਰ ਲੈਣੀ ਅਤੇ ਉੱਥੋਂ ਬਾਲਟੀਆਂ ਨਾਲ, ਰੁੱਖਾਂ ਨੂੰ ਪਾਣੀ ਪਾਉਣਾ ਸ਼ੁਰੂ ਕੀਤਾ। ਸਕੂਲ ਦੇ ਕਮਰਿਆਂ ਅੱਗੇ, ਕੱਚੇ ਥੜ੍ਹੇ ਵੀ ਅਸਾਂ ਵਿਦਿਆਰਥੀਆਂ ਨੇ, ਮਾਸਟਰ ਜੀ ਦੀ ਨਿਗਰਾਨੀ ਵਿਚ ਤਿਆਰ ਕੀਤੇ। ਫਿਰ ਸਾਨੂੰ ਨਵੇਂ ਬਣੇ ਗਰਾਊਂਡ ਵਿਚ, ਖੇਡਾਂ ਲਈ ਤਿਆਰ ਕਰਨ ਲੱਗ ਪਏ। ਫੁੱਟਬਾਲ, ਕਬੱਡੀ, ਵਾਲੀਬਾਲ, ਅਥਲੈਟਿਕਸ ਵਿਚ ਮਾਸਟਰ ਜੀ ਰੈਫਰਸ਼ਿੱਪ ਕਰਦੇ। ਫਿਰ ਖੇਡ ਮੁਕਾਬਲੇ ਵੀ ਸ਼ੁਰੂ ਹੋ ਗਏ। ਮੇਰੇ ਸਮੇਤ ਬਹੁਤ ਸਾਰੇ ਵਿਦਿਆਰਥੀਆਂ ਨੂੰ, ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਕਰ ਕਮਲਾਂ ਤੋਂ, ਇਨਾਮ ਹਾਸਿਲ ਕਰਨ ਦਾ ਸ਼ਰਫ ਵੀ ਮਿਲਦਾ ਰਿਹਾ।

ਖੇਡਾਂ ਤੋਂ ਬਾਅਦ ਮਾਸਟਰ ਜੀ ਨੇ ਸਕੂਲ ਵਿਚ ਐਕਸਟਰਾ ਕਰੀ ਕੁਲਰ ਐਕਟੀਵਿਟੀ ਦੇ ਤਹਿਤ, ਭਾਸ਼ਣ ਪ੍ਰਤੀਯੋਗਤਾ ਅਤੇ ਕਵੀ ਦਰਬਾਰਾਂ ਦੀ ਪਿਰਤ ਪਾਈ। ਮੇਰੇ ਸਮੇਤ ਬਹੁਤ ਸਾਰੇ ਵਿਦਿਆਰਥੀਆਂ ਨੂੰ ਨਿਜੀ ਦਿਲਚਸਪੀ ਲੈ ਕੇ, ਵਿਦਿਆਲੇ ਵਿਚ ਪਹਿਲਾਂ ਦਾਖਲੇ ਕਰਵਾਉਂਦੇ। ਉਹਨਾਂ ਦੇ ਅਭਿਭਾਵਕਾਂ ਨੂੰ ਪ੍ਰੇਰਦੇ। ਅਤੇ ਫਿਰ ਉਹਨਾਂ ਦੇ ਅੰਦਰ ਗਿਆਨ ਪ੍ਰਾਪਤੀ ਦੀ ਰੀਝ ਦਾ ਦੀਵਾ ਜਗਾਉਂਦੇ। ਚੰਗੀਆਂ ਪੁਸਤਕਾਂ ਨਰੋਇਆ ਸਾਹਿਤ ਪੜ੍ਹਣ ਦੀ ਪ੍ਰੇਰਣਾ ਦਿੰਦੇ। ਉਹਨਾਂ ਦੇ ਪ੍ਰਭਾਵ ਹੇਠ ਮੈਂ ਵੀ ਕਵਿਤਾ ਲਿਖਣੀ ਅਤੇ ਸੰਗਤ ਵਿਚ ਖਲੋ ਕਿ ਗੱਲਬਾਤ ਕਰਨ ਦਾ ਅਭਿਆਸ ਸ਼ੁਰੂ ਕੀਤਾ।

ਵਿਦਿਆਲਾ ਛੱਡੇ ਨੂੰ ਇਕ ਮੁੱਦਤ ਬੀਤ ਗਈ ਹੈ। ਫਿਰ ਵੀ ਮੈਂ ਇਸ ਵਿਦਿਆਲੇ ਅਤੇ ਆਪਣੇ ਵਿਦਿਆ ਗੁਰੂਆਂ ਸਮੇਤ ਮਾਸਟਰ ਅਮਰੀਕ ਸਿੰਘ ਜੀ, ਦਾ ਬਹੁਤ ਰਿਣੀ ਹਾਂ। ਵਿਦਿਆਲੇ ਵਿਚ ਬਾਬਾ ਗੰਡਾ ਸਿੰਘ 'ਜ਼ਰਗਰ' ਦੇ ਹੱਥਾਂ ਦੇ ਬਣੇ ਛੱਪਰਾਂ ਦੀ ਥਾਂ, ਹੁਣ ਆਰ. ਸੀ. ਲੈਂਟਰ ਪੈ ਚੁੱਕੇ ਹਨ। ਕੱਚੇ ਥੜਿਆਂ ਦੀ ਥਾਂ ਪੱਕੇ ਫਰਸ਼ ਹਨ। ਪਰ ਗਿਆਨ ਦੇ ਸੰਸਾਰ ਵੱਲ ਪਹਿਲੀਆਂ ਤਾਕੀਆਂ ਇੱਥੋਂ ਹੀ ਖੁੱਲ੍ਹੀਆਂ ਸਨ। ਮਾਸਟਰ ਜੀ ਜਿੱਥੇ ਮਿਲਣ ਸਿਰ ਨਿਵਾ ਕੇ ਸਤਿਕਾਰ ਵੀ ਕਰੀਦਾ ਹੈ। ਉਂਜ ਦੋਸਤੀ ਦਾ ਰਿਸ਼ਤਾ ਪ੍ਰਗਾਢ ਕਰਨ ਵਿਚ ਉਹਨਾਂ ਦੇ ਛੋਟੇ ਭਾਈ, ਸਾਡੀ ਪਾਰਟੀ, ਭਾਰਤੀ ਕਮਿਊਨਿਸਟ ਪਾਰਟੀ ਦੇ ਸਰਗਰਮ ਸਾਥੀ ਕਾ. ਮਾਨ ਸਿੰਘ ਨੇ ਵੀ ਆਪਣਾ ਯੋਗਦਾਨ ਪਾਇਆ।

ਇਸ ਦੌਰਾਨ ਮਾਸਟਰ ਜੀ ਦਾ ਸਾਹਿਤਕ ਸਫਰ ਜਾਰੀ ਰਿਹਾ ਹੈ। ਉਹਨਾਂ ਨੇ ਨਸਰ ਨਜ਼ਮ ਦੋਹਾਂ ਤੇ ਹੱਥ ਅਜ਼ਮਾਇਆ। ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਵਲੋਂ ਉਹਨਾਂ ਨੂੰ ਸੰਤ ਤਰਨ ਸਿੰਘ ਵਹਿਮੀ ਸਨਮਾਨ ਨਾਲ ਨਿਵਾਜੇ ਜਾਣਾ ਸਾਡੇ ਲਈ ਬੜੀ ਖੁਸ਼ੀ ਦਾ ਮੌਕਾ ਹੈ। ਮਾਸਟਰ ਜੀ ਸਾਡੇ ਦਰਮਿਆਨ ਇਸ ਤਰ੍ਹਾਂ ਹੀ ਆਪਣੀਆਂ ਪਰਾਪਤੀਆਂ ਨਾਲ ਮਾਲਾਮਾਲ ਹੁੰਦੇ ਦਿਸਣ।

*ਸੰਤ ਨਗਰ (ਸਿਰਸਾ)*

# 'ਸੱਚੀ ਸਿਫ਼ਤਿ' ਕਰਨ ਵਾਲਾ — ਮਾਸਟਰ ਅਮਰੀਕ ਸਿੰਘ

*—ਡਾ. ਬੂਟਾ ਸਿੰਘ ਵਿਰਕ*



ਮਾਸਟਰ ਅਮਰੀਕ ਸਿੰਘ 'ਸੱਚੀ ਤੇਰੀ ਸਿਫ਼ਤਿ' ਕਾਵਿ-ਸੰਗ੍ਰਹਿ ਤੋਂ ਇਲਾਵਾ ਪੰਖੜੀਆਂ, ਗਮ ਦੀ ਮਹਿਕ, ਦਰਦ ਦਾ ਅਹਿਸਾਸ, ਮਿੱਠੀਆਂ ਮਿਰਚਾਂ, ਸ਼ਿਅਰਾਂ ਦਾ ਸ਼ਿਰਾਜ਼ਾ, ਗੁਰਗੀਤਾਵਲੀ, ਖੱਟ ਮਿੱਠੀਆਂ ਮੁਸਕਾਨਾ, ਦੋਹੋਂ ਕੇ ਜਾਮ ਨੇਤਾਵੋਂ ਕੇ ਨਾਮ, ਦੋ ਵਾਰ ਵਾਗਿਉਂ ਪਾਰ ਆਦਿ ਰਚਨਾਵਾਂ ਪੰਜਾਬੀ ਸਾਹਿਤ ਨੂੰ ਭੇਂਟ ਕਰ ਚੁੱਕਾ ਹੈ। ਜਿਨ੍ਹਾਂ ਵਿਚ ਕਵਿਤਾਵਾਂ ਗ਼ਜ਼ਲਾਂ ਅਤੇ ਗੀਤ ਆਦਿ ਸ਼ਾਮਲ ਹਨ। 'ਸੱਚੀ ਤੇਰੀ ਸਿਫ਼ਤਿ' ਕਾਵਿ-ਸੰਗ੍ਰਹਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਮਰਪਤ ਹੈ ਜਿਸ ਵਿਚ ਕਵਿਤਾਵਾਂ, ਗੀਤਾਂ, ਗ਼ਜ਼ਲਾਂ ਤੇ ਰੁਬਾਈਆਂ ਦੀ ਕੁਲ ਮਿਲਾ ਕੇ ੧੦੮ ਦੀ ਗਿਣਤੀ ਬਣਦੀ ਹੈ ਇਸ ਸੰਗ੍ਰਹਿ ਦੀ ਬਹੁਤੀ ਕਵਿਤਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰੇਮ ਦੇ ਰੰਗ ਵਿਚ ਰੰਗੀ ਹੋਈ ਹੈ। ਜੇਕਰ ਕਿਤੇ ਕਵੀ ਨੂੰ ਇਹ ਮਹਿਸੂਸ ਹੁੰਦਾ ਹੈ ਕਿ ਉਸ ਉੱਤੇ ਮਿਹਰ ਭਰੀ ਨਜ਼ਰ ਪੈ ਗਈ ਹੈ ਤਾਂ ਉਹ ਕਹਿ ਉੱਠਦਾ ਹੈ :-

ਕਰਾਂ ਕੀਕਰ ਬਿਆਂ ਇਹਸਾਨ ਜੋ ਮੇਰੇ ਤੇ ਕੀਤੇ ਨੇ।
ਨਿਗਾਹੇ-ਮਿਹਰ ਨੇ ਬੱਸ ਮੌਤ ਦੀ ਚਿੰਤਾ ਮੁਕਾਈ ਏ।

ਗੁਰੂ ਸਿੱਖ ਜਾਂ ਪੀਰ-ਮਰੀਦ ਪਿਰਹੜੀ ਦੇ ਅਨੇਕਾਂ ਅਨੁਭਵ, ਯਾਦਾਂ ਤੇ ਕਲਪਨਾਵਾਂ ਇਸ ਸੰਗ੍ਰਹਿ ਦੀ ਕਵਿਤਾ ਵਿਚ ਮੌਜੂਦ ਹਨ। ਕਵੀ ਆਪਣੇ ਇਸ਼ਟ ਗੁਰਦੇਵ ਪ੍ਰਤਿ ਬੜਾ ਸੁਹਿਰਦ ਤੇ ਸਨਿਮਰ ਹੈ ਅਤੇ ਇਸ ਸੁਹਿਰਦਤਾ ਵਿਚੋਂ ਹੀ ਅਜਿਹੀ ਪ੍ਰਗੀਤਕ ਕਵਿਤਾ ਦਾ ਜਨਮ ਹੋਇਆ ਹੈ। ਇਸੇ ਕਾਰਣ ਹੀ ਉਹ ਕਹਿ ਉੱਠਦਾ ਹੈ :-

ਮੈਂ ਆਪਣੀ ਘਾਲ ਵੇਖਾਂ,
ਜਾਂ ਤੇਰੇ ਅਹਿਸਾਨ ਪੜਚੋਲਾਂ,
ਇਹ ਰਾਈ ਨੇ, ਉਹ ਪਰਬਤ ਹੈ,
ਮੈਂ ਤੱਕ ਸ਼ਰਮਾਂ 'ਚ ਹੋਇਆ ਹਾਂ।
ਮੈਂ ਪਾਗਲ ਹਾਂ ਜੋ ਉਸਦੇ ਨਾਲ
ਤੁਲਨਾ ਆਪਣੀ ਕਰਦਾ ਹਾਂ,
ਉਹ ਸਾਗਰ ਹੈ ਅਥਾਹ ਅਮਰੀਕ
ਬਿਨ ਪਾਣੀ ਦੇ ਟੋਇਆ ਹਾਂ।

ਮਾਸਟਰ ਅਮਰੀਕ ਸਿੰਘ ਇਸ ਰਚਨਾ ਵਿਚ ਇਕ ਸਿਦਕੀ ਸਿੱਖ ਦੀ ਮਰਿਆਦਾ ਨਿਭਾਉਂਦਾ ਹੋਇਆ ਗੁਰੂ ਦਰਸ਼ਨਾਂ ਨੂੰ ਲੋਚਦਾ ਹੈ ਅਤੇ ਜਦੋਂ ਦਰਸ਼ਨ ਹੋ ਜਾਂਦੇ ਹਨ ਤਾਂ ਉਸਨੂੰ ਆਪਣੇ ਪ੍ਰੀਤਮ ਦਾ ਦਿਦਾਰ 'ਹੱਜ' ਵਰਗਾ ਜਾਪਦਾ ਹੈ ਤਾਂ ਉਹ ਮਸਤੀ ਵਿਚ ਆ ਕੇ ਕਹਿ ਉੱਠਦਾ ਹੈ :-

ਦੀਦ ਸੱਜਣ ਦੀ ਹੱਜ ਬਰੋਬਰ,
ਤਰਿਆ ਜਿਸਨੇ ਦਰਸ਼ਨ ਪਾਇਆ।
ਬੋਲ ਸੱਜਣ ਦੇ ਮਿੱਠੜੇ ਮਿੱਠੜੇ,
ਦੁੱਧ ਵਿਚ ਜੀਕਰ ਸ਼ਹਿਦ ਰਲਾਇਆ।

ਮਸਤੀ ਦੇ ਆਲਮ ਵਿਚ ਆ ਕੇ ਕਵੀ ਕਦੇ ਆਪਣੇ ਆਪ ਨੂੰ ਬੁਲ੍ਹੇ ਸ਼ਾਹ ਦੇ ਰੂਪ ਵਿਚ ਅਤੇ ਆਪਣੇ ਗੁਰੂ ਨੂੰ ਅਨਾਇਤ ਉੱਲਾ ਦੇ ਰੂਪ ਵਿਚ ਨਿਹਾਰਦਾ ਹੈ ਤੇ ਸਭ ਸੰਗ-ਸ਼ਰਮਾਂ ਲਾਹ ਕੇ ਆਪਣੇ ਮੁਰਸ਼ਦ ਸਾਹਮਣੇ ਨੱਚਣਾ ਲੋਚਦਾ ਹੈ:-

ਮੈਂ ਹਾਂ ਬੁੱਲਾ ਸਦਾ ਭੁੱਲਾ, ਤੂੰ ਸ਼ਾਹ ਅਨਾਇਤ ਉੱਲਾ,
ਮੈਨੂੰ ਨੱਚਣ ਦਿਉ ਅੱਜ, ਕਰਕੇ ਥਈਆ ਥਈਆ।

ਏਸੇ ਤਰਾਂ ਕਦੇ ਸੁਲਤਾਨ ਬਾਹੂ ਦੇ ਰੂਪ ਵਿਚ ਸਾਰੀਆਂ ਸ਼ਰਮਾਂ ਲਾ ਕੇ ਆਪਣੇ ਮੁਰਸ਼ਦ ਦੇ ਗਲ ਲੱਗਣ ਲਈ ਉਤਾਵਲਾ ਹੋ ਕਹਿ ਉੱਠਦਾ ਹੈ :-

ਹਾਂ ਮੈਂ ਸੁਲਤਾਨ ਬਾਹੂ, ਲਾਹੇ ਸ਼ਰਮਾਂ ਦੇ ਆਹੂ,
ਗਲੇ ਲਾਓ ਆ ਕੇ, ਨਹੀਂ ਤੇ ਮਰ ਮੁੱਕ ਗਈਆਂ।

ਕਵੀ ਨੂੰ ਆਪਣੇ ਸਤਿਗੁਰੂ ਦੀ ਇਕ ਤੱਕਣੀ ਵਿਚ ਬਹੁਤ ਸਾਰੇ ਮੱਕੇ ਨਜ਼ਰ ਆਉਂਦੇ ਹਨ ਕਿਉਂਕਿ ਉਸਦੀ ਨੇੜਤਾ ਨਸੀਬ ਹੋਣ ਨਾਲ ਸਾਰੀਆਂ ਵਿੱਥਾ ਮਿਟ ਜਾਂਦੀਆਂ ਹਨ ਤੇ ਕਾਇਆ ਕਲਪ ਹੋ ਜਾਂਦੀ ਹੈ। ਜਿਸ ਕਾਰਣ ਕਵੀ ਨੂੰ ਆਪਣੇ ਪ੍ਰੀਤਮ ਦੇ ਦਰ 'ਤੇ ਆਇਆਂ ਕਿਸੇ ਮੱਕੇ ਜਾਂ ਮਦੀਨੇ ਦੀ ਚਾਹਤ ਨਹੀਂ ਰਹਿੰਦੀ, ਸਗੋਂ ਸੋ ਸੌ ਕਾਬਿਆਂ ਜਿਹਾ ਆਪਣੇ ਪ੍ਰੀਤਮ ਦਾ ਦੁਆਰ ਜਾਪਦਾ ਹੈ :-

ਕਿਹੜੇ ਮੱਕੇ ਜਾਂ ਮਦੀਨੇ ਦੀ ਮੈਂ ਚਾਹਤ ਕਰਾਂ,
ਸੌ ਸੌ ਕਾਬਿਆਂ ਜਿਹਾ ਤੇਰਾ ਦੁਆਰ ਹੋ ਗਇਆ।

'ਸੱਚੀ ਤੇਰੀ ਸਿਫ਼ਤਿ' ਦੇ ਅਧਿਐਨ ਤੋਂ ਇਸ ਤਰ੍ਹਾਂ ਜਾਪਦਾ ਹੈ ਕਿ ਕਵੀ ਸਤਿਗੁਰੂ ਜੀ ਦੇ ਨਿਕਟ ਵਿਚਰ ਕੇ ਆਪਣੇ ਪ੍ਰੇਮ ਤੇ ਸ਼ਰਧਾ ਭਾਵਨਾ ਨੂੰ ਗੀਤਾਂ, ਗ਼ਜ਼ਲਾਂ ਆਦਿ ਰਾਹੀਂ

ਅਭਿਵਿਅਕਤ ਕਰ ਰਿਹਾ ਹੈ ਅਤੇ ਇਹ ਸਾਰਾ ਸਿਰਜਨਾਤਮਕ ਕਾਰਜ ਸਹਿਜ ਸੁਭਾ ਤੇ ਆਪ ਮੁਹਾਰੇ ਹੀ ਹੋ ਰਿਹਾ ਹੈ। ਇਸ ਲਈ ਇਸ ਵਿਚਲੀਆਂ ਰਚਨਾਵਾਂ ਵਿਚ ਜਿਥੇ ਸਮਰਪਤ ਸਿੱਖ ਦੀਆਂ ਭਾਵਨਾਵਾਂ ਦਾ ਸੁੰਦਰ ਪ੍ਰਗਟਾਵਾ ਹੈ, ਉੱਥੇ ਇਕ ਜਗਿਆਸੂ ਦੀ ਮਨੋਦਸ਼ਾ ਦਾ ਵੀ ਵਰਨਣ ਹੈ। ਉਸ ਦੀ ਕਵਿਤਾ ਦੀ ਮੁੱਖ ਸੁਰ ਆਪਣੇ ਸਤਿਗੁਰੂ ਪ੍ਰਤੀ ਆਸਥਾ-ਪੂਰਨ ਸਮਰਪਤ ਭਾਵਨਾ ਹੈ। ਜਿਸ ਰਾਹੀਂ ਉਸਨੂੰ ਪੂਰਨ ਵਿਸ਼ਵਾਸ ਹੈ ਕਿ ਉਸਦਾ ਮੁਰਸ਼ਦ ਉਸਨੂੰ ਦੁੱਖਾਂ, ਕਲੇਸ਼ਾਂ, ਈਰਖਾ ਅਤੇ ਮੋਹ-ਮਮਤਾ ਦੀਆਂ ਲਹਿਰਾਂ ਨਾਲ ਠਾਠਾਂ ਮਾਰਦੇ ਭਵ-ਸਾਗਰ ਵਿਚੋਂ ਪਾਰ ਉਤਾਰੇਗਾ ਤੇ ਉਸਨੂੰ ਆਪਣੀ ਮਿਹਰ ਭਰੀ ਕ੍ਰਿਪਾ-ਦ੍ਰਿਸ਼ਟੀ ਨਾਲ ਜਨਮ-ਮਰਨ ਦੇ ਚੱਕਰ ਤੋਂ ਮੁਕਤ ਕਰ ਦੇਵੇਗਾ। ਇਸੇ ਲਈ ਕਵੀ ਵਿਰਾਸਤੀ ਚੇਤਨਾ ਅੰਦਰ ਮਹਾਨ ਹੋ ਕੇ 'ਸੱਚੀ ਤੇਰੀ ਸਿਫਤਿ' ਵਿਚੋਂ ਸ਼ਾਂਤੀ ਤੇ ਆਤਮਕ ਸੁੱਖ ਨੂੰ ਅਨੁਭਵ ਕਰਦਾ ਹੈ।

*ਪ੍ਰਿੰਸੀਪਲ ਸ੍ਰੀ ਗੁਰੂ ਹਰੀ ਸਿੰਘ ਕਲਾਜ*
*ਸ੍ਰੀ ਜੀਵਨ ਨਗਰ (ਸਿਰਸਾ)*

# ਮਾਸਟਰ ਅਮਰੀਕ ਸਿੰਘ—ਇਕ ਹਉਮੇਂ ਰਹਿਤ ਵਿਅਕਤੀ

*—ਡਾ. ਜੀ. ਡੀ. ਚੌਧਰੀ*



ਇਹ ਮੇਰਾ ਸੁਭਾਗ ਹੀ ਹੈ ਕਿ ਮਾਸਟਰ ਅਮਰੀਕ ਸਿੰਘ ਜਹੇ ਕਦ-ਆਵਰ ਸਾਹਿਤਕਾਰ ਦੀਆਂ ਛਪੀਆਂ-ਅਣਛਪੀਆਂ ਲਿਖਤਾਂ ਪੜ੍ਹਨ ਦਾ ਅਵਸਰ ਮਿਲਦਾ ਹੀ ਰਿਹਾ ਹੈ। ਉਹ ਨਿਹਾਇਤ ਸਿਰੜੀ, ਸਿਦਕੀ, ਮਾਨਵਤਾਵਾਦੀ ਅਤੇ ਸਪਸ਼ਟਵਕਤਾ ਹਨ। ਨਾਮਧਾਰੀ ਵਿਚਾਰਧਾਰਾ ਦੇ ਸੰਦੇਸ਼ਵਾਹਕ ਹੋਣ ਦੇ ਬਾਵਜੂਦ ਉਨ੍ਹਾਂ ਸਾਹਿਤ ਦੇ ਦੂਸਰੇ ਪੱਖਾਂ ਨੂੰ ਵੀ ਨਜ਼ਰਅੰਦਾਜ਼ ਨਹੀਂ ਕੀਤਾ। ਨਾਵਲ ਤੇ ਨਾਟਕ ਨੂੰ ਛੱਡ ਕੇ ਸ਼ਾਇਦ ਹੀ ਕੋਈ ਐਸੀ ਵਿਧਾ ਹੋਵੇ ਜਿਸ ਉਪਰ ਉਨ੍ਹਾਂ ਕਲਮਕਾਰੀ ਨਾ ਕੀਤੀ ਹੋਵੇ। ਪੰਜਾਬੀ ਉਪਰ ਤਾਂ ਉਨਾਂ ਦਾ ਅਧਿਕਾਰ ਹੈ ਹੀ-ਹਿੰਦੀ ਅਤੇ ਉਰਦੂ ਭਾਸ਼ਾਵਾਂ ਵਿਚ ਵੀ ਉਨ੍ਹਾਂ ਦਾ ਜ਼ਿਕਰਯੋਗ ਸਥਾਨ ਹੈ। ਜਿੱਥੇ ਹਿੰਦੀ ਨੂੰ ਦੋਹਾਵਲੀ ਦੇ ਚੁੱਕੇ ਹਨ-ਉਥੇ ਉਰਦੂ-ਗ਼ਜ਼ਲਾਂ ਦੀ ਕਿਤਾਬ ਵੀ ਛਪਾਈ ਅਧੀਨ ਕਹੀ ਜਾ ਸਕਦੀ ਹੈ।

ਲਗਭਗ ੩੦-੩੨ ਸਾਲ ਪਹਿਲਾਂ ਉਨ੍ਹਾਂ ਨਾਲ ਮੇਰੀ ਜਾਣ ਪਛਾਣ ਸ਼੍ਰੋਮਣੀ ਸਾਹਿਤਕਾਰ ਸਵ. ਡਾਕਟਰ ਈਸ਼ਰ ਸਿੰਘ ਤਾਂਘ ਜੀ ਨੇ ਕਰਵਾਈ ਸੀ। ਉਦੋਂ ਤਕ ਮਾ. ਜੀ ਦੀਆਂ ਮਿੱਠੀਆਂ ਮਿਰਚਾਂ ਸਾਹਿਤ ਜਗਤ ਨੂੰ ਪਰੋਸੀਆਂ ਜਾ ਚੁੱਕੀਆਂ ਸਨ। ਅਸੀਂ ਉਨ੍ਹਾਂ ਦੇ ਪਿੰਡ ਅੰਮ੍ਰਿਤਸਰ ਕਲਾਂ ਗਏ ਸਾਂ। ਰਾਤ ਉਨ੍ਹਾਂ ਪਾਸ ਹੀ ਠਹਿਰੇ। ਪਹਿਲੀ ਮਿਲਣੀ ਦੀ ਮਨ-ਫਰੋਲੀ ਨੇ ਹੀ ਬੜੀ ਤਸੱਲੀ ਕਰਾ ਦਿੱਤੀ। ਮਿਲਣ ਜੁਲਣ ਦਾ ਇਹ ਸਿਲਸਿਲਾ ਜਾਰੀ ਰਿਹਾ।

ਉਸ ਸਮੇਂ ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਤੋਂ ਇਲਾਵਾ, ਪੰਜਾਬੀ ਸਾਹਿਤ ਅਤੇ ਸਭਿਆਚਾਰ ਨੂੰ ਸਮਰਪਤ ਹੋਰ ਕੋਈ ਨਿਵੇਕਲੀ ਸੰਸਥਾ ਇਸ ਖਿੱਤੇ ਵਿਚ ਮੌਜੂਦ ਨਹੀਂ ਸੀ। ਮੈਂ ਜਦੋਂ ਸਿਰਸਾ ਵਿਖੇ ਪੰਜਾਬੀ ਸਾਹਿਤ ਸਭਾ ਸਿਰਸਾ ਦਾ ਗਠਨ ਕੀਤਾ ਤਾਂ ਮਾਸਟਰ ਅਮਰੀਕ ਸਿੰਘ, ਸ੍ਰੀ ਸਾਧੂ ਸਿੰਘ ਕਿਸਾਨ, ਗੁਰਦਿਆਲ ਸਿੰਘ ਪ੍ਰੀਤ, ਜੁਗਿੰਦਰ ਸਿੰਘ ਮੁਕਤਾ ਅਤੇ ਲਖਵਿੰਦਰ ਸਿੰਘ ਬਾਜਵਾ ਆਦਿ ਨੇ ਇਸਦੀ ਕਾਰਜਸ਼ੀਲਤਾ ਵਿਚ ਪ੍ਰਸ਼ੰਸਾ ਯੋਗ ਹਿੱਸਾ ਪਾਇਆ ਤੇ ਹੱਲਾਸ਼ੇਰੀ ਦਿੱਤੀ।

ਪੰਜਾਬੀ ਸਾਹਿਤ ਸਭਾ ਸਿਰਸਾ ਦੇ ਪਹਿਲੇ ਸਲਾਨਾ ਸਮਾਗਮ ਸਮੇਂ ਮਾਸਟਰ ਜੀ ਕੋਈ ੮-੧੦ ਸੇਰ ਦੁੱਧ ਨਾਲ ਭਰੀ ਗਾਗਰ ਮੋਢੇ ਤੇ ਚੁੱਕੀ ਮੇਰੇ ਘਰ ਆ ਪੁੱਜੇ। ਬੜੀ ਖੁਸ਼ੀ ਭਰੀ ਹੈਰਾਨੀ ਹੋਈ। ਪੁੱਛਣ ਤੇ ਕਹਿਣ ਲੱਗੇ ਕਿ ਸਾਡੇ ਬੰਦੇ ਚਾਹ ਪੀਂਦੇ ਨਹੀਂ ਤੇ ਸ਼ਹਿਰ ਦਾ ਸਾਫ ਕੀਤਾ ਦੁੱਧ (ਕਰੀਮ-ਕੱਢਿਆ) ਉਨ੍ਹਾਂ ਨੂੰ ਪਸੰਦ ਨਹੀਂ ਆਉਂਦਾ .......ਮੈਨੂੰ ਅਹਿਸਾਸ ਹੋਇਆ ਕਿ ਇੰਜ ਉਹ ਇਕ ਪਾਸੇ ਜਿੱਥੇ ਹੌਸਲਾ ਅਫਜ਼ਾਈ ਕਰ ਰਹੇ ਹਨ ਉਥੇ ਮਾਇਕ ਸਹਾਇਤਾ ਦਾ ਜੁਗਾੜ ਕਰ ਗਏ ਹਨ। ਢਲਦੀ ਉਮਰ ਦੇ ਬਾਵਜੂਦ ਸਰੀਰਕ ਤੇ ਮਾਨਸਕ ਪੱਖੋਂ ਬਹੁਤ ਊਰਜਾਵਾਨ ਤੇ ਆਪਣੱਤ ਭਰੀ ਸ਼ਖਸੀਅਤ ਜਾਪੇ ਸਨ।

ਉਨ੍ਹੀ ਦਿਨੀਂ ਹੀ ਉਨ੍ਹਾਂ ਦਾ ਆਪਣੇ ਇਕ ਨਿਹਾਇਤ ਸਨੇਹੀ-ਸੱਜਣ ਨਾਲ ਕਿਸੇ ਗਲੋਂ ਮਨ-ਮੁਟਾਵਾ ਹੋ ਗਿਆ। ਬੋਲਚਾਲ ਬੰਦ। ਇਸ ਘਟਨਾ ਨੇ ਮਾਸਟਰ ਜੀ ਨੂੰ ਹਿਲੁਣ ਕੇ ਰੱਖ ਦਿੱਤਾ। ਜਦੋਂ ਬਹੁਤ ਉਦਾਸ ਹੁੰਦੇ ਤਾਂ ਲੰਮਾ ਪੈਂਡਾ ਤੈਅ ਕਰਕੇ ਮੈਨੂੰ ਆ ਦਰਸ਼ਨ ਦਿੰਦੇ। ਬੀਤੇ ਦੀਆਂ ਗੱਲਾਂ ਕਰਦੇ ਕਰਦੇ ਵਿਰਾਗਮਈ ਹੋ ਜਾਂਦੇ। ਹੰਝਾਂ ਵਗ ਟੁਰਦੀਆਂ। ਮੈਂ ਵੀ ਉਪਰਾਮ ਹੋ ਜਾਂਦਾ। ਦਿਲਾਸੇ ਦਿੰਦਾ। ਉਸ ਸਜਣ-ਸਨੇਹੀ ਦੀਆਂ ਚੰਗੀਆਂ ਗੱਲਾਂ ਦਾ ਜ਼ਿਕਰ ਕਰਦਾ ਤੇ ਇੰਜ ਅਸੀਂ ਅੱਧਾ-ਅੱਧਾ ਦਿਨ ਦੁਖ-ਸੁਖ

ਵੰਡਦੇ ਬਿਤਾ ਦਿੰਦੇ। ਮਾਸਟਰ ਜੀ ਦਾ ਉਸ ਸੱਜਣ-ਸਨੇਹੀ ਨਾਲ ਤਾਂ ਪਹਿਲਾ ਨਾਲੋਂ ਵੀ ਜ਼ਿਆਦਾ ਨਿਘ ਭਰਿਆ ਮੇਲ ਮਿਲਾਪ ਹੋ ਗਿਆ ਪਰ ਇਸ ਦੌਰਾਨ ਮਾਸਟਰ ਜੀ ਨੂੰ ਬਹੁਤ ਨੇੜਿਓਂ ਵੇਖਣ-ਸਮਝਣ ਦਾ ਮੈਨੂੰ ਬਹੁਤ ਵੱਡਾ ਸੁਅਵਸਰ ਮਿਲਿਆ। ਮੈਂ ਦਾਅਵੇ ਨਾਲ ਆਖ ਸਕਦਾ ਹਾਂ ਕਿ ਕਿਸੇ ਨੂੰ ਖੁਦ ਦੁਖੀ ਕਰਨਾ ਤਾਂ ਇਕ ਪਾਸੇ ਰਿਹਾ- ਉਹ ਕਿਸੇ ਵੀ ਸਿਤਮਜ਼ਦਾ ਨੂੰ ਵੇਖ ਕੇ ਪਸੀਜ ਜਾਂਦੇ ਹਨ।

ਨਾਮਧਾਰੀ ਸੰਪਰਦਾਏ ਨਾਲ ਸਬੰਧਤ ਕਵੀ ਦਰਬਾਰਾਂ ਆਦਿ ਦੀਆਂ ਗਤੀਵਿਧੀਆਂ ਵਿਚ ਹਿੱਸਾ ਲੈਂਦਿਆ, ਦਿਲੀਓਂ ਅਤੇ ਹੋਰਾਂ ਥਾਵੇਂ ਛਪਦੇ ਪਰਚਿਆਂ ਆਦਿ ਵਿਚ ਛਪੀਆਂ ਖਬਰਾਂ-ਟਿੱਪਣੀਆਂ ਸਮੇਂ ਮਾਸਟਰ ਜੀ ਨੂੰ ਇਕ ਭਾਵਕਤਾ ਪ੍ਰਧਾਨ ਸ਼ਾਇਰ ਵਿਅਕਤੀ ਆਦਿ ਦੇ ਲਕਬ ਨਾਲ ਅਕਸਰ ਹੀ ਨਿਵਾਜਿਆ ਗਿਆ। ਪੜ੍ਹਦਾ ਹਾਂ ਤਾਂ ਸੋਚਦਾ ਹਾਂ ਕਿ ਕੀ ਸੰਵੇਦਨਹੀਨ ਵਿਅਕਤੀ ਵੀ ਸਾਹਿਤਕਾਰ ਹੋ ਸਕਦਾ ਹੈ? ਭਾਵਵਿਹੀਨ ਵਿਅਕਤੀ ਕੀ ਵੇਖੇਗਾ, ਕੀ ਮਹਿਸੂਸ ਕਰੇਗਾ ਤੇ ਕੀ ਸਮਾਜ ਨੂੰ ਦੇਵੇਗਾ? ਸੋ ਮਾਸਟਰ ਜੀ ਦੀ ਭਾਵੁਕਤਾ ਪ੍ਰਧਾਨ ਤੇ ਨਿਸ਼ਕਪਟ ਪ੍ਰਕ੍ਰਿਤੀ ਹੀ ਉਨ੍ਹਾਂ ਦੀ ਸ਼ਖਸੀਅਤ ਦਾ ਇਕ ਅਨਿਖੜਵਾਂ ਤੇ ਸ਼ਲਾਘਾਯੋਗ ਅੰਗ ਹੈ।

ਉਮਰ ਦੇ ੭੦ ਕੁ ਮੀਲ ਟੁਰਨ ਉਪਰੰਤ ਇਕ ਵਾਰੀ ਮਾਸਟਰ ਜੀ ਨੇ ਹਰਿਆਣਾ ਦੇ ਵੈਟਰਨ ਐਥਲੀਟਾਂ ਦੀਆਂ ਖੇਡਾਂ ਵਿਚ ਭਾਗ ਲੈਂਦਿਆਂ (ਫਰੀਦਾਬਾਦ ਵਿਖੇ) ਚਾਰ ਸੌ ਮੀਟਰ ਦੀ ਦੌੜ ਵਿਚ ਦੂਸਰਾ ਸਥਾਨ ਪ੍ਰਾਪਤ ਕੀਤਾ ਸੀ। ਇਸ ਤੋਂ ਅੰਦਾਜ਼ਾ ਹੋ ਜਾਂਦਾ ਹੈ ਕਿ ਸਰੀਰਕ ਤੌਰ ਤੇ ਵੀ ਉਹ ਮਜ਼ਬੂਤ ਹਨ। ਤਨ ਤੰਦਰੁਸਤ-ਮਨ ਤੰਦਰੁਸਤ- ਦੇ ਅਖਾਣ ਨੂੰ ਸਾਰਥਿਕਤਾ ਪ੍ਰਦਾਨ ਕਰਨ ਵਾਲੇ ਮਾਸਟਰ ਅਮਰੀਕ ਸਿੰਘ ਜੀ ਸ਼ਾਲਾ ਨਿਰੰਤਰ ਸਾਹਿਤ ਤੇ ਸਮਾਜ ਦੀ ਸੇਵਾ ਕਰਦੇ ਰਹਿਣ ਤੇ ਸਦਾ ਚੜ੍ਹਦੀ ਕਲਾ ਵਿਚ ਰਹਿਣ। ਮਾਸਟਰ ਜੀ ਦੇ 'ਕਰਮਾ ਗੰਦਤਾ ਖੇਤ' ਦਾ ਲੇਖਾ ਜੋਖਾ ਕੁਝ ਸ਼ਬਦਾਂ-ਜਾ ਕੁਝ ਪੰਨਿਆਂ ਵਿਚ ਨਹੀਂ ਕੀਤਾ ਜਾ ਸਕਦਾ- ਸੋ ....................

"ਜ਼ਿੰਦਗੀ ਭਰ ਦੇ ਸਫਰ ਦੀ ਦਾਸਤਾਨ।
ਚੰਦ ਸ਼ਬਦਾਂ ਵਿਚ ਕਰਾਂ ਕਿੱਦਾ ਬਿਆਨ।"

*ਪ੍ਰਧਾਨ ਪੰਜਾਬੀ ਸਾਹਿਤ ਸਭਾ, ਸਿਰਸਾ*
*ਜਗਦੇਵ ਸਿੰਘ ਫੌਕ*
*ਪੀ. ਐਨ. ਬੀ. ਸਟਰੀਟ ਸਿਰਸਾ, (ਹਰਿਆਣਾ)*

# ਮਾਸਟਰ ਅਮਰੀਕ ਸਿੰਘ ਮੇਰੀ ਨਜ਼ਰ ਵਿਚ

*—ਡਾ. ਦਰਸ਼ਨ ਸਿੰਘ*

ਗੋਲ ਚਿੱਟੀ ਪੱਗ, ਗੋਲ ਦਗ ਦਗ ਕਰਦਾ ਚਿਹਰਾ, ਚਿੱਟੀ ਦਾੜ੍ਹੀ, ਹੰਸ ਦੇ ਖੰਭ ਵਰਗੀ ਸਫੇਦ ਕਲੀਆਂ ਵਾਲੀ ਕਮੀਜ਼ ਅਤੇ ਸਫੇਦ ਚੂੜੀਦਾਰ ਪਾਜਾਮਾ........ ਦੂਰੋਂ ਆਉਂਦੀ ਸ਼ਖਸੀਅਤ ਜਿਵੇਂ ਗੁਰੂ ਕੁਲ ਵਿਚ ਵਿਦਿਆਰਥੀਆਂ ਨੂੰ ਪੜ੍ਹਾ ਕੇ ਕੋਈ ਸੰਤ ਆ ਰਿਹਾ ਹੋਵੇ। ਜੀ ਹਾਂ ਇਹ ਸਿਵਾਏ ਮਾ. ਅਮਰੀਕ ਸਿੰਘ ਤੋਂ ਹੋਰ ਕੌਣ ਹੋ ਸਕਦਾ ਹੈ।

ਮੈਂ ਪਿਛਲੇ ਪੰਦਰਾਂ ਕੁ ਸਾਲਾਂ ਤੋਂ ਮਾ. ਅਮਰੀਕ ਸਿੰਘ ਜੀ ਦੀ ਨੇੜਤਾ ਅਤੇ ਅਪਣੱਤ ਮਾਣ ਰਿਹਾ ਹਾਂ। ਮਾਸਟਰ ਜੀ ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੇ ਸਰਪ੍ਰਸਤ ਹਨ ਅਤੇ ਮੈਂ ਪੰਜਾਬੀ ਸਾਹਿਤ ਸਭਾ ਸਿਰਸਾ ਦਾ ਜਨਰਲ. ਸਕੱਤਰ ਹੋਣ ਦੇ ਨਾਤੇ ਉਨ੍ਹਾਂ ਦੇ ਸੰਪਰਕ ਵਿਚ ਅਕਸਰ ਰਹਿੰਦਾ ਹਾਂ। ਸਾਰਾ ਇਲਾਕਾ ਜਾਣਦਾ ਹੈ ਕਿ ਪੰਜਾਬੀ ਸਾਹਿਤ ਸਭਾ ਸਿਰਸਾ ਅਤੇ ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦਾ ਆਪਸ ਵਿਚ ਚੋਲੀ ਦਾਮਨ ਦਾ ਸਾਥ ਹੈ। ਕੋਈ ਵੀ ਸਾਹਿਤਕ ਪ੍ਰੋਗਰਾਮ ਜੇ ਪੰਜਾਬੀ ਸਾਹਿਤ ਸਭਾ ਸਿਰਸਾ ਕਰ ਰਹੀ ਹੈ ਤਾਂ ਮਾਸਟਰ ਜੀ ਆਪਣੀ ਸਾਹਿਤ ਸਭਾ ਦੇ ਮੈਂਬਰਾਂ ਸਮੇਤ ਉਸ ਵਿਚ ਹਾਜ਼ਿਰ ਹੁੰਦੇ ਹਨ। ਇਹੀ ਹਾਲ ਪੰਜਾਬੀ ਸਾਹਿਤ ਸਭਾ ਸਿਰਸਾ ਦਾ ਹੈ। ਮਾਸਟਰ ਜੀ ਦੇ ਇਕ ਇਸ਼ਾਰੇ ਤੇ ਪੰਜਾਬੀ ਸਾਹਿਤ ਸਭਾ ਸਿਰਸਾ ਉਨ੍ਹਾਂ ਦੇ ਪ੍ਰੋਗਰਾਮ ਵਿਚ ਵੱਧ ਚੜ੍ਹ ਕੇ ਹਿੱਸਾ ਲੈਂਦੀ ਹੈ।

ਕਿਰਸਾਨੀ ਕਿੱਤੇ ਨਾਲ ਜੁੜੇ ਮਾ. ਅਮਰੀਕ ਸਿੰਘ ਇਕ ਨਿਹਾਇਤ ਈਮਾਨਦਾਰ, ਗਹਿਰੀ ਨਜ਼ਰ ਵਾਲੇ, ਇਨਸਾਨ ਦੀਆਂ

ਕਦਰਾਂ ਕੀਮਤਾਂ ਨੂੰ ਸਮਝਣ ਵਾਲੇ, ਸੰਵੇਦਨਸ਼ੀਲ ਪੰਜਾਬੀ ਸਾਹਿਤਕਾਰ ਹਨ। ਵੈਸੇ ਤਾਂ ਉਹ ਗਹਿਰ ਗੰਭੀਰ ਸ਼ਖਸੀਅਤ ਦੇ ਮਾਲਿਕ ਹਨ ਪਰ ਜਦੋਂ ਆਪਣੇ ਤੀਸਰੇ ਨੇਤਰ ਨਾਲ ਇਸ ਲੋਕਾਈ ਨੂੰ ਦੇਖਦੇ ਹਨ ਤਾਂ ਉਨ੍ਹਾਂ ਦਾ ਵਿਅੰਗਾਤਮਿਕ ਗੁਣ ਸਮਾਜ ਦੀਆਂ ਕੁਰੀਤੀਆਂ ਨੂੰ ਕੁਝ ਇਸ ਤਰਾਂ ਉਘਾੜਦਾ ਹੈ ਜਿਵੇਂ ਕਿਸੇ ਨੂੰ ਚੂੰਢੀ ਵੱਢੀ ਹੋਵੇ। ਅਗਲਾ ਸੀ ਸੀ ਕਰਦਾ ਹੀ ਰਹਿ ਜਾਂਦਾ ਹੈ ਅਤੇ ਸ਼ਾਇਰ ਔਹ ਜਾਹ.... ਔਹ ਜਾਹ..... ਆਪਣੇ ਰਾਹੇ ਪੈ ਜਾਂਦਾ ਹੈ। ਇਹ ਖਾਸੀਅਤ ਉਨ੍ਹਾਂ ਦੀ ਹਿੰਦੀ ਪੁਸਤਕ 'ਦੋਹੋਂ ਕੇ ਜਾਮ ਨੇਤਾਓਂ ਕੇ ਨਾਮ' ਪੜ੍ਹ ਕੇ ਸਪਸ਼ਟ ਹੋ ਜਾਂਦੀ ਹੈ। ਪਾਠਕ ਨੂੰ ਸਹਿਸਾ ਯਕੀਨ ਨਹੀਂ ਆਉਂਦਾ ਕਿ ਇਸ ਗਹਿਰ ਗੰਭੀਰ ਸ਼ਾਇਰ ਅੰਦਰ ਇਕ ਵਿਅੰਗ ਭਰਪੂਰ ਸਾਹਿਤਕਾਰ ਲੁਕਿਆ ਬੈਠਾ ਹੈ। 'ਮਿੱਠੀਆਂ ਮਿਰਚਾਂ' ਉਨ੍ਹਾਂ ਦੀ ਇਕ ਹੋਰ ਸਾਹਿਤਕ ਰਚਨਾ ਹੈ ਜਿਸ ਵਿਚੋਂ ਵਿਅੰਗ ਬਾਖੂਬੀ ਉਭਰਦਾ ਹੈ ਜਿਸ ਨੂੰ ਪੜ੍ਹਕੇ ਸਾਫ ਨਤੀਜਾ ਨਿਕਲਦਾ ਹੈ ਕਿ ਉਹ ਰੋਗੀ ਸਮਾਜ ਨੂੰ ਸੁਚੇਤ ਕਰਨ ਲਈ ਝੰਜੋੜਣ ਦੀ ਪ੍ਰਕ੍ਰਿਆ ਵਿਚ ਵੀ ਮਾਹਿਰ ਹਨ। ਮਾਸਟਰ ਜੀ ਮੂਲ ਰੂਪ ਵਿਚ ਪੰਜਾਬੀ ਸਾਹਿਤਕਾਰ ਹਨ ਪਰ ਉਨ੍ਹਾਂ ਨੇ ਪੂਰੇ ਆਤਮ ਵਿਸ਼ਵਾਸ ਨਾਲ ਹਿੰਦੀ ਵਿਚ ਦੋਹਿਆਂ ਦੀ ਪੁਸਤਕ ਦੇ ਕੇ ਹਿੰਦੀ ਸਾਹਿਤ ਜਗਤ ਵਿਚ ਵੀ ਆਪਣੀ ਜਗ੍ਹਾ ਮੱਲੀ ਹੋਈ ਹੈ।

ਉਹ ਧਾਰਮਿਕ ਪ੍ਰਵਿਰਤੀ ਦੇ ਮਾਲਿਕ ਹਨ। ਪੰਜਾਬੀ ਜਗਤ ਜਾਣਦਾ ਹੈ ਕਿ ਉਹ ਨਾਮਧਾਰੀ ਗੱਦੀ ਦੇ ਵਰਤਮਾਨ ਮਾਲਿਕ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਨਿਨ ਭਗਤ ਹਨ, ਸ਼ਰਧਾਲੂ ਹਨ, ਉਹਨਾਂ ਦਾ ਪਿਆਰ ਤੇ ਦੁਲਾਰ ਰੱਜ ਕੇ ਮਾਣ ਰਹੇ ਹਨ। ਢੇਰ ਸਾਰਾ ਸਾਹਿਤ ਉਨ੍ਹਾਂ ਆਪਣੇ ਮੁਰਸ਼ਦ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਾਰੇ ਰਚਿਆ ਹੈ। ਹਰ ਮਹੀਨੇ ਭੈਣੀ ਸਾਹਿਬ ਜਾ ਕੇ ਆਪਣੇ ਗੁਰੂ ਜੀ ਦੇ ਚਰਨਾਂ ਦੀ ਹਾਜ਼ਰੀ ਭਰਦੇ ਹਨ।

ਉਹ ਰੱਜ ਕੇ ਸਮਾਜਿਕ ਭਾਈਚਾਰੇ ਵਿਚ ਸਤਿਕਾਰੇ ਜਾਂਦੇ ਹਨ। ਕਿਸੇ ਵੀ ਮੌਕੇ ਸਮਾਜਿਕ, ਪਰਿਵਾਰਕ ਜਾਂ ਭਾਈਚਾਰੇ ਵਿਚ ਕੋਈ ਸਮੱਸਿਆ ਪੈਦਾ ਹੋ ਜਾਵੇ ਉਨ੍ਹਾਂ ਦੀ ਰਾਏ ਦੀ ਕਦਰ ਕੀਤੀ ਜਾਂਦੀ ਹੈ ਅਤੇ ਆਖਰੀ ਫੈਸਲੇ ਵਾਸਤੇ ਉਨ੍ਹਾਂ ਵੱਲ ਹੀ ਬੜੀ ਆਸ ਦੀ ਨਜ਼ਰ ਨਾਲ ਦੇਖਿਆ ਜਾਂਦਾ ਹੈ।

ਉਹ ਯਾਰਾਂ ਦੇ ਯਾਰ ਹਨ। ਆਪਣੇ ਤਿੰਨ ਬਿਹਤਰੀਨ ਦੋਸਤਾਂ ਵਿਚੋਂ ਇਕ ਡਾ. ਜੀ. ਡੀ. ਚੌਧਰੀ ਨੂੰ ਆਪਣਾ ਹਰਮਨ ਪਿਆਰਾ ਮਿੱਤਰ ਸਵੀਕਾਰ ਕਰਦੇ ਹਨ ਅਤੇ ਉਹਨਾਂ ਦੀ ਕਿਸੇ ਵੀ ਗੱਲ ਨੂੰ ਕਿੰਤੂ ਪਰੰਤੂ ਕੀਤੇ ਬਿਨਾ ਮੰਨਣ ਲਈ ਤਿਆਰ ਰਹਿੰਦੇ ਹਨ।

ਨਾਮਧਾਰੀ ਪੰਥ ਵਿਚ ਸੰਤ ਤਰਨ ਸਿੰਘ ਵਹਿਮੀ ਜਿਨ੍ਹਾਂ ਨੂੰ ਡਾ. ਜੀ. ਡੀ. ਚੌਧਰੀ ਹਰਿਆਣਾ ਅੰਦਰਲੇ ਪੰਜਾਬੀ ਸਾਹਿਤ ਦਾ ਮੋਢੀ ਮੰਨਦੇ ਹਨ ਸੰਜੋਗਵਸ ਮਾਸਟਰ ਜੀ ਦੇ ਮਾਮਾ ਜੀ ਲੱਗਦੇ ਸਨ। ਮਾ. ਜੀ ਸੰਤ ਤਰਨ ਸਿੰਘ ਵਹਿਮੀ ਜੀ ਦੇ ਭਾਣਜੇ ਹੀ ਨਹੀਂ ਸਗੋਂ ਉਹਨਾਂ ਦੇ ਸਾਹਿਤਕ ਵਾਰਿਸ ਵੀ ਹਨ। ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਵੱਲੋਂ ਸੰਤ ਤਰਨ ਸਿੰਘ ਵਹਿਮੀ ਯਾਦਗਾਰ ਪੁਰਸਕਾਰ ਜਿਸ ਵਿਚ ਇਕਵੰਜਾ ਹਜ਼ਾਰ ਰੁਪੈ ਦੀ ਨਕਦ ਰਾਸ਼ੀ ਸ਼ਾਮਿਲ ਹੈ, ਲਾਗੂ ਕੀਤਾ ਗਿਆ ਹੈ। ਇਹ ਫਖਰ ਵਾਲੀ ਗੱਲ ਹੈ ਕਿ ਨਿੱਕੀਆਂ ਨਿੱਕੀਆਂ ਗੱਲਾਂ ਨਾਲ ਵੱਡਾ ਅਤੇ ਉੱਚ ਦਰਜੇ ਦਾ ਕੀਮਤੀ ਸਾਹਿਤ ਰਚਨ ਵਾਸਤੇ ਮਸ਼ਹੂਰ ਮਾ. ਅਮਰੀਕ ਸਿੰਘ ਨੂੰ ਸਾਲ ੨੦੦੭-੦੮ ਦੇ 'ਸੰਤ ਤਰਨ ਸਿੰਘ ਵਹਿਮੀ ਯਾਦਗਾਰ ਪੁਰਸਕਾਰ' ਨਾਲ ਸਨਮਾਨਿਤ ਕੀਤਾ ਗਿਆ ਹੈ।

ਇਕ ਦਰਜਨ ਤੋਂ ਉੱਪਰ ਪੁਸਤਕਾਂ ਛਪਵਾ ਚੁੱਕੇ ਮਾਸਟਰ ਅਮਰੀਕ ਸਿੰਘ ਜੀ ਇਸ ਕਿੱਤੇ ਵਿਚ ਨਾ ਕੇਵਲ ਨਾਮਧਾਰੀ ਸੰਪਰਦਾਇ ਬਲਕਿ ਪੰਜਾਬੀ ਸਾਹਿਤਕਾਰੀ ਦੇ ਮੋਢੀਆਂ ਵਿਚੋਂ ਵੀ ਇਕ ਮੰਨੇ ਜਾਂਦੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਹੈ ਕਿ ਉਹ ਮਾਸਟਰ ਜੀ ਉੱਪਰ ਆਪਣੀ ਕ੍ਰਿਪਾ ਬਣਾਈ ਰੱਖਣ ਤਾਕਿ ਉਹਨਾਂ ਦੀ ਮਿਹਰ ਭਰੀ ਨਜ਼ਰ ਸਦਕਾ ਮਾਸਟਰ ਜੀ ਨੂੰ ਦਿਨ ਦੂਣੀ ਰਾਤ ਚੌਗੁਣੀ ਸਾਹਿਤ ਰਚਣ ਦੀ ਸ਼ਕਤੀ ਪ੍ਰਾਪਤ ਹੁੰਦੀ ਰਹੇ ਅਤੇ ਉਹ ਲੰਮੇ ਸਮੇਂ ਲਈ ਸਮਾਜ ਨੂੰ ਆਪਣੀਆਂ ਰਚਨਾਵਾਂ ਰਾਹੀਂ ਸਿੱਧੇ ਰਾਹ ਪਾਉਂਦੇ ਰਹਿਣ।

*ਜਨਰਲ ਸਕੱਤਰ, ਪੰਜਾਬੀ ਸਾਹਿਤ ਸਭਾ, ਸਿਰਸਾ*
*ਆਪਣੀ ਕੋਠੀ*
*ਕੋਲਨੀਆਂ ਰੋਡ*
*ਸਿਰਸਾ (ਹਰਿਆਣਾ)*
*ਮੋ. ਨੰ-੦੯੮੯੬੧੦੮੨੧੫*
*ਰਾਜਿੰਦਰਾ ਇੰਸਟੀਚਿਊਟ ਆਫ਼ ਹੈਲਥ ਸਰਵਿਸਜ਼*
*ਸਿਰਸਾ।*

# ਬਹੁਪੱਖੀ ਸ਼ਖਸੀਅਤ : ਮਾਸਟਰ ਅਮਰੀਕ ਸਿੰਘ

*—ਸ. ਸੁਖਦੇਵ ਸਿੰਘ 'ਸੰਧੂ'*

ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲੇ ਦੇ ਮੁੱਢਲੇ ਅਧਿਆਪਕਾਂ ਵਿਚੋਂ ਗੁਜਰਾਂ ਵਾਲੀਆ ਮਾਸਟਰ ਅਮਰੀਕ ਸਿੰਘ ਇੱਕ ਕੁਸ਼ਲ, ਭਾਵਕ ਅਤੇ ਸੰਵੇਦਨਸ਼ੀਲ ਅਧਿਆਪਕ, ਨਾਮਧਾਰੀ ਪਹਿਰਾਵੇ ਵਿੱਚ ਰਹਿਣ ਵਾਲਾ, ਸਾਦ-ਮੁਰਾਦੀ ਰਹਿਣੀ-ਬਹਿਣੀ ਵਾਲਾ, ਹਰ ਇਨਸਾਨ ਨਾਲ ਹੱਸ-ਹੱਸ ਤੇ ਦਿਲ ਦੇ ਭੇਦ ਖੋਲਣ ਵਾਲਾ, ਹਰ ਵਿਅਕਤੀ ਨਾਲ ਹਮਦਰਦੀ ਕਰਨ ਅਤੇ ਆਪਾ ਲੁਟਾਉਣ ਵਾਲਾ, ਸੱਚੀ ਸਿਫ਼ਤਿ ਕਰਨ ਵਾਲਾ, ਸੱਚ ਦਾ ਪੁਜਾਰੀ, ਆਪਣੇ ਇਸ਼ਟ ਦੀ ਪ੍ਰਸੰਸਾ ਕਰਨ ਵਾਲਾ, ਝੂਠੀ ਚੌਧਰ ਦੀ ਭੁੱਖ ਨਾ ਰੱਖਣ ਵਾਲਾ, ਕਵਿਤਾ ਨੂੰ ਇਸ਼ਕ ਦੀ ਹੱਦ ਤੱਕ ਪਿਆਰ ਕਰਨ ਵਾਲਾ, ਪ੍ਰੌੜ ਅਨੁਭਵ ਤੇ ਰਸੀ ਪੱਕੀ ਸਮਝ ਵਾਲਾ, ਸਭ ਕਾਰੋਬਾਰਾਂ ਤੇ ਝਮੇਲਿਆਂ ਨੂੰ ਭੁੱਲ ਕੇ ਕਵਿਤਾ ਵਿਚ ਗੁਆਚ ਜਾਣ ਵਾਲਾ, ਰੁਸਿਆਂ ਨੂੰ ਮਨਾਉਣ ਵਾਲਾ, ਡੋਲਦਿਆਂ ਨੂੰ ਦਿਲਾਸਾ ਦੇਣ ਵਾਲਾ, ਆਪਣੀ ਸਵੈ-ਪੜਚੋਲ ਕਰਨ ਵਾਲਾ, ਜੀਵਨ ਪ੍ਰਤੀ ਆਸ਼ਾਵਾਦੀ ਦ੍ਰਿਸ਼ਟੀਕੋਣ ਵਾਲਾ, ਸਮਾਜਕ ਰਾਜਨੀਤਕ ਚੋਭਾਂ ਲਾਉਣ ਵਾਲਾ ਬਹੁਪੱਖੀ ਕਵੀ, ਗੀਤਕਾਰ, ਗਜ਼ਲ-ਗੋ ਅਤੇ ਸ਼ਾਇਰ ਹੈ।



ਵਿਸ਼ੇ ਦੇ ਪੱਖ ਤੋਂ ਮਾਸਟਰ ਜੀ ਦੀ ਕਵਿਤਾ ਦੀ ਮੁੱਖ ਸੁਰ ਆਪਣੇ ਇਸ਼ਟ ਦੀ ਪ੍ਰਸੰਸਾ ਕਰਨਾ ਅਤੇ ਉਸ ਦੀ ਰਜ਼ਾ ਵਿੱਚ ਰਹਿਣਾ ਹੈ। ਉਸਨੂੰ ਆਪਣੇ ਪ੍ਰੀਤਮ ਦਾ ਦੀਦਾਰ 'ਹੱਜ' ਵਰਗਾ ਜਾਪਦਾ ਹੈ ਤਾਂ ਉਹ ਮਸਤੀ ਵਿਚ ਆ ਕੇ ਕਹਿ ਉਠਦਾ ਹੈ—

ਦੀਦ ਸੱਜਣ ਦੀ ਹੱਜ ਬਰੋਬਰ,<br>
ਤਰਿਆ ਜਿਸਨੇ ਦਰਸ਼ਨ ਪਾਇਆ।<br>
ਬੋਲ ਸੱਜਣ ਦੇ ਮਿੱਠੜ ਮਿੱਠੜੇ,<br>
ਦੁੱਧ ਵਿਚ ਜੀਕਰ ਸ਼ਹਿਦ ਰਲਾਇਆ।

ਜਿਹੜਾ ਕਵੀ ਦੇ ਇਸ਼ਟ ਦੀ ਸ਼ਰਨ ਆ ਜਾਂਦਾ ਹੈ ਉਸਨੂੰ ਫਿਰ ਕਿਸੇ ਜੰਨਤ ਜਾਂ ਸਵਰਗ ਦੀ ਲੋੜ ਨਹੀਂ ਰਹਿ ਜਾਂਦੀ—

ਤੇਰੀ ਸ਼ਰਨ ਪਿਆਂ ਨੂੰ ਕੋਈ ਥੋੜ ਨ ਰਹੀ।<br>
ਕਿਸੇ ਜੰਨਤ ਸਵਰਗ ਦੀ ਲੋੜ ਨ ਰਹੀ।

ਆਪਣੇ ਪ੍ਰੀਤਮ-ਛੁਹ ਸਦਕਾ ਕਵੀ ਆਪਣੇ ਆਪ ਨੂੰ ਪਾਰਸ ਬਣ ਗਿਆ ਮਹਿਸੂਸ ਕਰਦਾ ਹੈ। ਜਿਸ ਵਿਚ ਕਿਸੇ ਕਿਸਮ ਦੀ ਕੋਈ ਖੋਟ ਜਾਂ ਮਿਲਾਵਟ ਨਹੀਂ ਰਹਿ ਜਾਂਦੀ—

ਸੰਗ ਪਾਰਸ ਦੇ ਛੋਹਿਆਂ, ਮਾਨੋ ਪਾਰਸ ਹੀ ਹੋਇਆ,<br>
ਬਾਹਰੋਂ ਅੰਦਰੋਂ ਮੈਂ ਸੋਹਿਆ, ਕਿਤੇ ਖੋਟ ਨਾ ਰਹੀ।

ਇਸ ਮੁੱਖ-ਸੁਰ ਤੋਂ ਇਲਾਵਾ ਮਾਸਟਰ ਜੀ ਦੀ ਕਵਿਤਾ ਵਿਚ ਨੈਤਿਕਤਾ, ਜੀਵਨ-ਜਾਚ, ਸਮਾਜਕਤਾ, ਤਸਵਫ਼, ਅਧਿਆਤਮਕ ਅਤੇ ਆਸ਼ਾਵਾਦੀ ਦ੍ਰਿਸ਼ਟੀ ਕੋਣ, ਸਮਕਾਲੀ ਕਲਾ-ਬਾਜੀਆਂ ਅਤੇ ਅੰਤਰ ਮੁਖੀ ਸਵੈ ਪੜਚੋਲ ਆਦਿ ਦਾ ਵਰਨਣ ਮਿਲਦਾ ਹੈ। ਉਸਦੀ ਰਚਨਾ ਦਾ ਵਿਸ਼ੇਸ਼ ਗੁਣ ਇਹ ਹੈ ਕਿ ਉਹ ਸਾਧਾਰਨ ਲੋਕਾਂ ਦੀ ਸਮਝ ਆਉਣ ਵਾਲੀ ਅਤੇ ਅਸਾਧਾਰਨ ਲੋਕਾਂ ਨੂੰ ਪਸੰਦ ਆਉਣ ਵਾਲੀ ਹੁੰਦੀ ਹੈ।

ਕਲਾ ਦੇ ਪੱਖ ਤੋਂ ਮਾਸਟਰ ਜੀ ਦੀ ਕਵਿਤਾ ਦੀ ਭਾਸ਼ਾ ਹਲਕੀ, ਸਾਦ-ਮੁਰਾਦੀ ਪਰ ਬਾ-ਮੁਹਾਵਰਾ ਹੈ ਜੋ ਸ਼ਬਦਾਂ ਦੀ ਸੁਚੱਜੀ ਚੋਣ, ਢੁਕਵੀਂ ਜੜਤ, ਰਸਾਤਮਕਤਾ, ਸੂਖਮਤਾ, ਵਿਸ਼ਾਲਤਾ, ਕਲਪਣਾ ਸ਼ਕਤੀ, ਸਾਦਗੀ ਭਰੇ ਬਿਆਨ ਢੰਗ ਦੀ ਸ਼ਾਹਦੀ ਭਰਦੀ ਹੈ ਜਿਸ ਵਿਚ ਸਰਲਤਾ, ਸੰਜਮ, ਗਤੀਸ਼ੀਲਤਾ, ਸਾਦਗੀ ਅਤੇ ਸਪਸ਼ਟਤਾ ਆਦਿ ਗੁਣ ਉਸ ਨੂੰ ਵਿਸ਼ੇਸ਼ਤਾ ਅਤੇ ਵਿਲਖਣਤਾ ਪ੍ਰਦਾਨ ਕਰਦੇ ਹਨ। ਸ਼ਾਲਾ! ਉਸ ਦੀ ਕਲਮ ਦਾ ਸਫ਼ਰ ਨਿਰੰਤਰ ਇਸ ਤਰ੍ਹਾਂ ਹੀ ਜਾਰੀ ਰਹੇ।

*ਪ੍ਰਧਾਨ ਪ੍ਰਬੰਧਕ ਕਮੇਟੀ,*<br>
*ਸ੍ਰੀ ਗੁਰੂ ਹਰੀ ਸਿੰਘ ਕਾਲਜ*<br>
*ਸ੍ਰੀ ਜੀਵਨ ਨਗਰ।*

# ਵਧਾਈ ਦੇ ਪਾਤਰ ਮਾਸਟਰ ਅਮਰੀਕ ਸਿੰਘ ਜੀ

*—ਜਗੀਰ ਕੌਰ ਸੰਧੂ ਐਲਨਾਬਾਦ*



ਸਨਮਾਨ ਯੋਗ ਮਹਾਨ ਹਸਤੀ, ਮਾਸਟਰ ਅਮਰੀਕ ਸਿੰਘ ਜੀ ਦੇ ਬਾਰੇ, ਕੁਛ ਲਿਖਣਾ ਯਾਂ ਬੋਲਣਾ ਮੈਨੂੰ ਤਾਂ ਸੂਰਜ ਦੇ ਸਾਹਮਣੇ ਦੀਵਾ ਜਗਾ ਕੇ ਰੱਖਣ ਵਰਗੀ ਗਲ ਜਾਪਦੀ ਹੈ। ਮਾਸਟਰ ਜੀ ਨਾਮਧਾਰੀ ਸਮਾਜ ਵਿਚ, ਮਹਾਨ ਉਚ ਹਸਤੀ ਹੋ ਕੇ ਵਿਚਰ ਰਹੇ ਹਨ। ਉਹਨਾਂ ਦੀ ਵੱਡਮੁਲੀ ਸ਼ਖਸੀਅਤ ਨੂੰ ਸਿਰਫ ਮੈਂ ਹੀ ਨਹੀਂ, ਬਲਕਿ ਸਾਰਾ ਨਾਮਧਾਰੀ ਸਮਾਜ ਹੀ ਚੰਗੀ ਤਰ੍ਹਾਂ ਜਾਣਦਾ ਹੈ। ਜਿਵੇਂ ਦਿਨ ਵੇਲੇ ਸੂਰਜ ਦੀ ਅਣਹੋਂਦ ਤੇ ਰਾਤ ਵੇਲੇ ਚੰਦਰਮੇ ਦਾ ਨਾ ਹੋਣਾ ਅਕਾਸ਼ ਨੂੰ ਸੁੰਨਾ ਸੁੰਨਾ ਬਣਾ ਦਿੰਦਾ ਹੈ ਤਿਵੇਂ ਹੀ ਸਾਹਿਤ ਸਮਾਗਮਾਂ ਦੇ ਵਿਚ, ਕਦੀ ਕਦਾਈਂ ਮਾਸਟਰ ਜੀ ਹੋਰਾਂ ਦਾ ਨਾ ਪਹੁੰਚਣਾ, ਅਨੰਦਮਈ ਸਮਾਗਮ ਨੂੰ ਵੀ ਬੇਰਸ, ਬੇਰੁਖਾ ਤੇ ਬੇਸੁਆਦਾ ਬਣਾ ਦਿੰਦਾ ਹੈ।

ਮਾਸਟਰ ਜੀ ਉਂਝ ਸਕੂਲਾਂ ਵਿਚ ਉੱਚੀ ਸਿੱਖਿਆ ਦੇਣ ਦੇ ਨਾਲ-ਨਾਲ ਕਲਮ ਦੇ ਮਹਾਨ ਧਨੀ ਹਨ, ਮੈਂ ਅਕਸਰ ਉਹਨਾਂ ਦੀਆਂ ਰਚਨਾਵਾਂ ਕਾਫੀ ਸਮੇਂ ਤੋਂ ਹੀ ਪੜ੍ਹਦੀ ਆ ਰਹੀ ਹਾਂ, ਉਹ ਸਾਡੇ ਲਈ ਬਹੁਤ ਕੁਛ ਹੁੰਦੇ ਹੋਏ ਵੀ, ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਦੇ ਭੌਰੇ ਹਨ, ਉਹਨਾਂ ਦਾ ਗੁਰ ਸਿਖੀ ਨਾਲ ਅਟੁੱਟ ਪ੍ਰੇਮ ਹੈ। ਜਿਨ੍ਹਾਂ ਨੇ ਉਹਨਾਂ ਨੂੰ ਚਾਲੀ ਸਾਲ ਪਹਿਲਾਂ, ਦੇਵਤਿਆਂ ਵਾਲੇ ਲਿਬਾਸ ਵਿਚ ਵੇਖਿਆ ਸੀ ਅਜ ਵੀ ਉਹ ਉਹਨਾਂ ਨੂੰ ਉਸੇ ਹੀ ਲਿਬਾਸ ਵਿਚ ਵੇਖ ਰਹੇ ਹਨ। ਉਹ ਵਧੀਆ ਲੇਖਣੀ ਤੇ ਉਚੀ ਸੋਚ ਦੇ ਮਾਲਕ ਹਨ। ਉਹਨਾਂ ਦੀਆਂ ਬਹੁਤ ਸਾਰੀਆਂ ਕਿਤਾਬਾਂ ਮੇਰੇ ਕੋਲ ਹਨ, ਜੋ ਕਿ ਕੁੱਜੇ ਵਿਚ ਸਮੁੰਦਰ ਬੰਦ ਕੀਤਾ ਹੈ। ਭਾਵੇਂ ਰਿਸ਼ਤੇਦਾਰੀ ਵਜੋਂ ਮੇਰੀ ਉਹਨਾਂ ਨਾਲ ਬਹੁਤ ਹੀ ਮਿੱਠੀ ਤੇ ਪਿਆਰੀ ਜਿਹੀ ਸਾਂਝ ਹੈ, ਪਰ ਮੈਂ ਉਸ ਪਰਿਵਾਰਕ ਸਾਂਝ ਨੂੰ ਨਿਵੇਕਲੇ ਰਖ ਕੇ ਉਹਨਾਂ ਦਾ ਮਾਣ ਸਤਿਕਾਰ ਸਾਹਿਤ ਪੱਖ ਵਜੋਂ ਬਹੁਤ ਹੀ ਕਰਦੀ ਹਾਂ, ਕਿਉਂਕਿ ਉਹ ਸਾਡੀਆਂ ਨਿਮਾਣੀਆਂ ਕਲਮਾਂ ਦੇ ਰਾਹ ਦਸੇਰੇ ਹਨ, ਤੇ ਸਾਡੀਆਂ ਕਲਮਾਂ ਉਹਨਾਂ ਦੀ ਕਲਮ ਕੋਲੋਂ ਹਰ ਵੇਲੇ ਹੀ ਕੁਛ ਨਾ ਕੁਛ ਲੋਚਦੀਆਂ ਹਨ। ਉਹਨਾਂ ਦੇ ਲਿਖੇ ਰਸਮਈ ਗੀਤ ਅਕਸਰ ਹੀ ਚੰਗੇ ਸੁਰ ਵਾਲੇ ਗਾਇਕ ਸਮਾਗਮਾਂ ਵਿਚ ਗਾਉਂਦੇ ਰਹਿੰਦੇ ਹਨ, ਸਕੂਲਾਂ ਦੇ ਲਾਇਕ ਬੱਚੇ ਵੀ ਉਹਨਾਂ ਦੀ ਕਲਮ ਦੇ ਉਂਗਲੀ ਫੜ ਕੇ ਤੁਰਨਾ ਸਿਖਦੇ ਹਨ ਤੇ ਸਟੇਜਾਂ ਤੇ ਵਿਜੈ ਪ੍ਰਾਪਤ ਕਰਦੇ ਹਨ। ਗੱਲ ਕੀ ਸਮੁੰਦਰ ਦੀਆਂ ਕਿੰਨੀਆਂ ਕੁ ਬੂੰਦਾਂ ਦਾ ਮੁਲਾਂਕਣ ਕਰਾਂਗੇ, ਉਹ ਤਾਂ ਸਾਹਿਤ ਪੱਖੋਂ, ਅਥਾਹ ਸਮੁੰਦਰ ਹਨ। ਉਹਨਾਂ ਨੂੰ ਸਤਿਗੁਰੂ ਵਲੋਂ ਬਖਸ਼ੀ ਹੋਈ ਏਡੀ ਵੱਡੀ ਪਹੁੰਚ ਸਦਕਾ ਹੀ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਪੰਚਕੂਲਾ, ਵਲੋਂ ੨੪ ਜੂਨ ੨੦੦੮ ਨੂੰ ਚੰਡੀਗੜ੍ਹ ਵਿਚ ਸ੍ਰੀ ਸੰਤ ਤਰਨ ਸਿੰਘ ਵਹਿਮੀ ਜੀ ਪੁਰਸਕਾਰ ਯੋਜਨਾ ਦੇ ਅਧੀਨ ੫੧੦੦੦ ਰੁਪਏ ਦਾ ਪੁਰਸਕਾਰ ਦੇ ਕੇ ਸਨਮਾਨਿਤ ਕੀਤਾ ਗਿਆ ਸੀ। ਸੋ ਉਹ ਇਸ ਉਚੇ ਮਰਤੱਬੇ ਤਕ ਪਹੁੰਚਣ ਸਦਕਾ ਵਧਾਈ ਦੇ ਪਾਤਰ ਹਨ। ਮੈਨੂੰ ਇਸ ਗਲ ਦਾ ਦੁੱਖ ਵੀ ਹੈ ਕਿ ਮੈਨੂੰ ਅਕਾਦਮੀ ਵਲੋਂ ਲੇਟ ਸਦਾ ਪੱਤਰ ਮਿਲਣ ਸਦਕਾ ਇਹ ਸੁਭਾਗ ਨਹੀਂ ਪ੍ਰਾਪਤ ਹੋ ਸਕਿਆ ਕਿ ਮੈਂ ਉਸ ਸ਼ੁਭ ਘੜੀ ਨੂੰ ਵੇਖ ਸਕਦੀ।

ਗੁਰੂ ਜੀ ਨੇ ਅਜਿਹੀਆਂ ਮਹਾਨ ਸਖਸ਼ੀਅਤਾਂ ਬਾਰੇ ਹੀ ਸੁਖਮਣੀ ਸਾਹਿਬ ਵਿਚ ਲਿਖਿਆ ਹੈ—

ਕਿਣਕਾ ਏਕ ਜਿਸ ਜੀਅ ਬਸਾਵੈ
ਤਾ ਕੀ ਮਹਿਮਾ ਗਨੀ ਨਾ ਆਵੈ।


*ਮਮੇਰਾ ਰੋਡ-ਨਮਸਤੇ ਚੌਕ*
*ਐਲਨਾਬਾਦ (ਸਿਰਸਾ)*
*ਹਰਿਆਣਾ। ੧੨੫੧੦੨*


*(ਬੀਬੀ ਜਗੀਰ ਕੌਰ ਸੰਧੂ ਹਰਿਆਣੇ ਦੀ ਪੰਜਾਬੀ ਦੀ ਉੱਘੀ ਨਾਵਲਕਾਰ ਹੈ। ਇਹਨਾਂ ਦੇ ਕਈ ਨਾਵਲ ਹਰਿਆਣਾ ਪੰਜਾਬੀ ਸਾਹਿਤ ਅਕਾਡਮੀ ਵਲੋਂ ਪੁਰਸਕ੍ਰਿਤ ਹੋ ਚੁੱਕੇ ਹਨ)...*

# ਸਾਹਿਤਕ ਉਪਾਧੀਆਂ ਦੇ ਮਾਲਕ ਮਾਸਟਰ ਅਮਰੀਕ ਸਿੰਘ ਜੀ

*—ਹਰਜਿੰਦਰ ਸਿੰਘ ਭੰਗੂ*

ਮੇਰੇ ਬਚਪਨ ਨੂੰ ਨਵੀਆਂ ਰੂਹਾਂ ਫੂਕਣ ਵਾਲੇ ਮੇਰੇ ਬੜੇ ਹੀ ਸਤਿਕਾਰ ਯੋਗ ਮਾਸਟਰ ਅਮਰੀਕ ਸਿੰਘ ਜੀ ਜਿਨ੍ਹਾਂ ਕੋਲੋਂ ਮੈਂ ਆਪਣੀ ਬਚਪਨ ਦੀ ਵਿੱਦਿਆ ਪ੍ਰਾਪਤ ਕੀਤੀ। ਸਾਡਾ ਚੰਗੇਰਾ ਬਚਪਨ ਬਨਾਉਣ ਵਿੱਚ ਵਿਸ਼ੇਸ਼ ਯੋਗਦਾਨ ਰਿਹਾ। ਸਾਡੇ ਚੰਗੇਰੇ ਭਵਿੱਖ ਨੂੰ ਬਨਾਉਣ ਵਿੱਚ ਅਤੇ ਚੰਗੀ ਸਿਹਤ ਬਨਾਉਣ ਵਿਚ ਵਡਮੁਲਾ ਯੋਗਦਾਨ ਰਿਹਾ। ਸਾਨੂੰ ਸਦਾ ਹੀ ਉੱਚੀ ਤੇ ਸੁੱਚੀ ਸੋਚ ਅਪਨਾਉਣ ਵਾਸਤੇ ਪ੍ਰੇਰਦੇ ਰਹੇ।



ਚੰਗੇ ਅਧਿਆਪਕ ਤੇ ਉੱਚ ਕੋਟੀ ਦੇ ਸਹਿਤਕਾਰ ਦੇ ਨਾਲ-ਨਾਲ, ਚੰਗੇ ਇਨਸਾਨਾਂ ਵਾਲੇ ਸਾਰੇ ਹੀ ਗੁਣਾਂ ਦੇ ਮਾਲਕ ਹਨ। ਸਾਨੂੰ ਜੇ ਕਦੇ ਸਕੂਲ ਪੜਾਉਂਦਿਆਂ ਕਦੇ ਘੂਰ ਦਿੱਤਾ ਹੋਵੇ, ਪਰ ਪਿੱਛੋ ਸਾਡੇ ਰੋਣ ਤੋਂ ਪਹਿਲਾਂ ਆਪ ਹੀ ਭਾਵੁਕ ਹੋ ਜਾਇਆ ਕਰਦੇ।

ਹੁਣ ਵੀ ਏਨੀ ਵੱਡੀ ਉਮਰ ਵਿੱਚ ਵੀ ਵਿੱਦਿਆ ਤੇ ਸਾਹਿਤਕ ਗਤੀਵਿਧੀਆਂ ਵਿੱਚ ਜੁੜੇ ਰਹਿਣਾ ਆਪਣੇ ਆਪ ਵਿੱਚ ਇੱਕ ਬਹੁਤ ਵੱਡੀ ਪ੍ਰਾਪਤੀ ਹੈ। ਉਹ ਸਾਨੂੰ ਸਕੂਲੇ ਪੜਾਉਂਦਿਆਂ ਦੱਸਿਆ ਕਰਦੇ ਸਨ ਕਿ ਮੇਰੇ ਪਾਕਿਸਤਾਨ ਪੜ੍ਹਦੇ ਸਮੇਂ ਜਦੋਂ ਕਦੇ ਵੀ ਮੈਂ ਆਪਣੇ ਮਾਸਟਰ ਜੀ ਨੂੰ ਤੰਗ ਕਰਦਾ ਹੁੰਦਾ ਸੀ ਤਾਂ ਮੇਰੇ ਮਾਸਟਰ ਜੀ ਮੈਨੂੰ ਆਖਿਆ ਕਰਦੇ ਸਨ, ਜਿਵੇਂ ਮੈਂ ਵਿਦਿਆਰਥੀਆਂ ਦੇ ਮਗਰ-ਮਗਰ ਭਜਦਾ ਹਾਂ, ਉਸੇ ਤਰ੍ਹਾਂ ਤੂੰ ਵੀ ਕਿਸੇ ਦਿਨ ਭੱਜਿਆ ਕਰੇਂਗਾ।

ਸੋ ਮੈਂ ਮਾਸਟਰ ਅਮਰੀਕ ਸਿੰਘ ਜੀ ਵਰਗੀ ਏਡੀ ਵੱਡੀ ਸ਼ਖਸੀਅਤ ਬਾਰੇ ਕੁਝ ਨਹੀਂ ਲਿਖ ਸਕਦਾ। ਮੇਰਾ ਲਿਖਨਾ ਸੂਰਜ ਨੂੰ ਦੀਵਾ ਵਖਾਉਣ ਵਾਲੀ ਗੱਲ ਹੋਵੇਗੀ। ਪਰ ਮੈਂ ਇਸ ਗੱਲ ਦਾ ਮਾਣ ਮਹਿਸੂਸ ਕਰਦਾ ਹਾਂ ਕਿ ਮੈਂ ਉਹਨਾਂ ਦਾ ਇੱਕ ਨਿਮਾਣਾ ਜਿਹਾ ਵਿਦਿਆਰਥੀ ਹਾਂ।

ਮੇਰੇ ਲਈ ਹੋਰ ਵੀ ਮਾਣ ਵਾਲੀ ਗੱਲ ਹੈ ਕਿ ਇਸੇ ਸਾਲ ਫਰਵਰੀ ੨੦੦੮ ਵਿੱਚ ਇੱਕ ਵਿਦਿਆ ਦਾ ਕੇਂਦਰ ਪਿੰਡ ਸੰਤਨਗਰ ਵਿੱਚ ਖੋਲਿਆ ਗਿਆ ਹੈ। ਉਸ ਭਗਤ ਪਬਲਿਕ ਸਕੂਲ ਦਾ ਸ਼ੁਭ ਆਰੰਭ ਆਪਣੇ ਕਰ ਕਮਲਾਂ ਦੁਆਰਾ ਮਾਸਟਰ ਅਮਰੀਕ ਸਿੰਘ ਜੀ ਨੇ ਹੀ ਕੀਤਾ ਹੈ। ਢੇਰ ਸਾਰੀਆਂ ਦੁਆਵਾਂ ਤੇ ਸੁਭ ਇਛਾਵਾਂ ਨਾਲ ਉਹ ਸਕੂਲ ਚੰਗੀਆਂ ਪ੍ਰਾਪਤੀਆਂ ਵੱਲ ਵਧ ਰਿਹਾ ਹੈ।

ਅੰਤ ਵਿਚ ਮੈਂ ਵਰਿਆਮ ਮਾਸਿਕ ਪਤ੍ਰਿਕਾ ਦਾ ਵੀ ਅਤੀ ਧੰਨਵਾਦੀ ਹਾਂ ਜਿਨ੍ਹਾਂ ਨੇ ਇੱਡੇ ਵੱਡੇ ਸਾਹਿਤਕਾਰ ਤੇ ਵਿੱਦਿਆ ਦੇ ਪਾਰਖੂ ਨੂੰ ਆਪਣੇ ਰਸਾਲੇ ਵਿੱਚ ਥਾਂ ਦਿੱਤੀ। ਮੈਂ ਵਿਸ਼ੇਸ਼ ਤੌਰ ਤੇ ਜਗਦੀਸ਼ ਸਿੰਘ ਵਰਿਆਮ ਜੀ ਦਾ ਦਿਲੋਂ ਧੰਨਵਾਦ ਕਰਦਾ ਹਾਂ। ਅਖੀਰ ਵਿੱਚ ਆਪਣੇ ਮੁਢਲੇ ਵਿੱਦਿਆ ਗੁਰੂ ਜੀ ਦੀ ਲੰਮੀ ਉਮਰ ਦੀ ਕਾਮਨਾ ਕਰਦਾ ਹੋਇਆ ਆਪਣੀ ਕਲਮ ਨੂੰ ਵਿਰਾਮ ਦਿੰਦਾ ਹਾਂ

*ਡਾਇਰੈਕਟਰ ਭਗਤ ਪਬਲਿਕ ਸਕੂਲ*
*ਸੰਤਨਗਰ*
*ਪਿੰਡ ਤੇ ਡਾਕਖਾਨ-ਸੰਤਨਗਰ*
*ਜ਼ਿਲ੍ਹਾ ਸਿਰਸਾ*

# ਵਧਾਈ ਦੇ ਪਾਤਰ ਮਾਸਟਰ ਅਮਰੀਕ ਸਿੰਘ ਜੀ

*— ਪਾਲਾ ਸਿੰਘ 'ਚੀਮਾ'*

ਲੇਖਕ ਦੀ ਰਚਨਾ ਕਦੇ ਸੰਪੂਰਨ ਨਹੀਂ ਹੁੰਦੀ, ਉਸ ਦੀ ਅਪੂਰਨਤਾ ਦਾ ਅਹਿਸਾਸ ਹੀ ਉਸ ਨੂੰ ਅੱਗੇ ਤੋਰਦਾ ਰਹਿੰਦਾ ਹੈ। ਇਹ ਹੀ ਕਾਰਨ ਹੈ ਕਿ ਲਿਖਣ ਪਖੋਂ ਅੱਜ ਵੀ ਮਾ. ਕਵੀ ਅਮਰੀਕ ਸਿੰਘ ਜੀ ਲਈ ਲਿਖਦੇ ਜਾਣਾ ਇਕ ਮਜਬੂਰੀ ਬਣ ਗਈ ਹੈ। ਸੱਤ ਅੱਠ ਸਾਲ ਅਸੀਂ ਇੱਕਠਿਆਂ ਕੁਰਸੀਆਂ ਤੇ ਬੈਠ ਕੇ ਸੈਂਕੜੇ ਵਿਦਿਆਰਥੀਆਂ ਦਾ ਨੇਤਰਤਵ ਕੀਤਾ। ਪਰ ਇਕ ਯੋਗ ਅਧਿਆਪਕ ਨਾ ਕਵੀ ਅਮਰੀਕ ਸਿੰਘ ਹੀ ਬਣ ਸਕੇ ਤੇ ਨਾ ਮੈਂ। ਪ੍ਰੰਤੂ ਅਮਰੀਕ ਸਿੰਘ ਜੀ ਇਕ ਭਾਵਕ ਕਵੀ ਬਣ ਗਏ। ਇਹਨਾਂ ਦੀ ਲੇਖਣੀ ਦੇ ਤਿੰਨੇ ਪੜਾਅ ਮੈਂ ਘੋਖ ਕੇ ਦੇਖ ਸਕਿਆ ਹਾਂ। ਪਹਿਲਾ ਦੌਰ ਜਿਸ ਵਿੱਚ ਇਹਨਾਂ ਦੀਆਂ ਰਚਨਾਵਾਂ ਸਮਾਜਿਕ, ਜਿਸ ਵਿਚ ਆਪਣਿਆਂ ਦੀ ਪੀੜ ਸੀ (ਸਜਨੀ ਅਜੇ ਨਾ ਵਿਦਿਆ ਹੋ) ਦੂਸਰੇ ਦੌਰ ਦੀਆਂ ਰਚਨਾਵਾਂ ਆਪਣੇ ਕਿਸੇ ਅਜ਼ੀਜ਼ ਨਾਲ ਰੋਸਾ ਤੇ ਉਦਰੇਵਾਂ ਸੀ। ਜਿਹਨਾਂ ਵਿੱਚ ਕਿਤੇ ਕਿਤੇ ਸਮਾਜਵਾਦੀ ਅੰਸ਼ ਵੀ ਮਿਲਦੇ ਹਨ (ਅੱਜ ਕਾਬਿਓਂ ਕੂਫਰ ਉਠਦਾ ਜਾਪਦੈ) ਤੀਸਰੇ

ਦੌਰ ਦੀਆਂ ਰਚਨਾਵਾਂ ਵਿੱਚ ਰੁਸੇ ਪ੍ਰੀਤਮ ਨਾਲ ਇਕ ਸੁਰ ਹੋ ਕੇ ਉਸਦੀ ਸਿਫ਼ਤ ਨੂੰ ਹੀ ਵਿਸ਼ਾ ਬਣਾ ਲਿਆ ਹੈ ਜੋ ਵੇਗ ਸ਼ਾਇਦ ਆਖ਼ਰੀ ਸਾਹਾਂ ਤੀਕ ਬਰਕਰਾਰ ਰਹੇਗਾ।



ਜਿਥੋਂ ਤੀਕ ਉਹਨਾਂ ਦੀ ਨਿਜੀ ਜ਼ਿੰਦਗੀ ਦਾ ਸਬੰਧ ਹੈ ਉਹ ਹਦੋਂ ਵੱਧ ਭਾਵਕ ਸ਼ਖਸੀਅਤ ਹਨ। ਕਿਸੇ ਦੇ ਕੰਮ ਆਉਣ ਦੀ ਇਛਾ ਉਹਨਾਂ ਅੰਦਰ ਕੁੱਟ-ਕੁੱਟ ਕੇ ਭਰੀ ਹੋਈ ਹੈ। ਕਿਸੇ ਦੇ ਦੁੱਖ ਨੂੰ ਵੇਖ ਕੇ ਇਸ ਢਲਦੀ ਉਮਰ ਵਿਚ ਵੀ ਅੱਥਰੂ ਕੇਰਦੇ ਮੈਂ ਵੇਖੇ ਹਨ ਜੋ ਬਨਾਵਟ ਨਹੀਂ ਵਾਸਤਵਿਕ ਹੁੰਦੇ ਹਨ। ਰੁੱਸੇ ਨਾਲ ਜਿਨਾਂ ਚਿਰ ਇਕ ਸੁਰ ਨਾ ਹੋ ਜਾਣ ਅਫਸੋਸ ਵਿੱਚ ਗੱਰਸੇ ਰਹਿੰਦੇ ਹਨ।

ਚੰਗੀ ਸ਼ਖਸੀਅਤ ਦਾ ਮਾਲਕ ਸ਼ਕੀਲ ਆਦਮੀ ਨਿਕੇ-ਨਿਕੇ ਚੁਟਕਲਿਆਂ ਵਰਗੀਆਂ ਗੱਲਾਂ ਰਾਹੀਂ ਮਨ ਬਾਹਿਲਾਉਂਦਾ ਨਜ਼ਰ ਆਏਗਾ। ਸਫੈਦਪੋਸ਼ ਇਹ ਮਨੁੱਖ, ਜ਼ਿੰਦਗੀ ਦੇ ਅੱਠਵੇਂ ਦਹਾਕੇ ਵਿਚ ਵੀ ਸੂਰਜ ਦੀ ਰੋਸ਼ਨੀ ਵਿੱਚ ਸ਼ਬਨਮ ਵਾਂਗ ਲਿਸ਼ਕਾਂ ਮਾਰ ਰਿਹਾ ਹੈ। ਨੈਤਿਕਤਾ ਫਰਾਖਦਿਲੀ, ਜ਼ਿੰਦਾ ਦਿਲੀ, ਗਮਖਾਰ ਤੇ ਹੁਰਮਤ ਭਰਭੂਰ ਕਵੀ ਤੋਂ ਲੇਖਣੀ ਦੇ ਖੇਤਰ ਵਿਚ ਬਹੁਤ ਉਮੀਦਾਂ ਹਨ।

ਸ਼ਾਲਾ ! ਉਹਨਾਂ ਰਚਨਾਵਾਂ ਵਿੱਚ ਗੁਰੂ ਰਾਮ ਸਿੰਘ ਦੇ ਨਕਸ਼ੇ ਕਦਮਾਂ ਤੇ ਚਲਕੇ ਦੱਬੀ ਕੁਚਲੀ ਮਨੁੱਖਤਾ ਦੀ ਦਰਦ ਕਹਾਣੀ ਤੇ ਬੰਦ ਖੁਲਾਸੀ ਲਈ ਯਤਨ ਹੋਣ।

*ਅੰਮ੍ਰਿਤਸਰ ਕਲਾਂ (ਸਿਰਸਾ)*

*(ਸ. ਪਾਲਾ ਸਿੰਘ ਮਾ. ਅਮਰੀਕ ਸਿੰਘ ਦੇ ਪੁਰਾਣੇ ਵਿਦਿਆਰਥੀ ਅਤੇ ਬਾਦ ਵਿਚ ਸਹਿਯੋਗੀ ਅਧਿਆਪਕ ਰਹੇ ਹਨ)*

# ਮਸਤ ਮੌਲਾ ਮਾਸਟਰ ਅਮਰੀਕ ਸਿੰਘ ਜੀ

*— ਉਸਤਾਦ ਹਰਭਜਨ ਸਿੰਘ*

ਮਾਸਟਰ ਅਮਰੀਕ ਸਿੰਘ ਜੀ ਤੇ ਸ. ਸਾਧੂ ਸਿੰਘ ਜੀ 'ਕਿਸਾਨ' ਇਹ ਦੋਵੇਂ ਸਾਡੀਆਂ ਸਤਿਕਾਰ ਯੋਗ ਹਸਤੀਆਂ ਹਨ ਇਹਨਾਂ ਦੋਹਾਂ ਦੀਆਂ ਪਾਕਿਸਤਾਨ ਯਾਤਰਾਵਾਂ ਤੇ ਹੋਰ ਲੇਖ ਪੜੇ ਹਨ ਦੋਹਾਂ ਦੀ ਆਪਣੀ ਆਪਣੇ ਸ਼ੈਲੀ ਹੈ ਤੇ ਦੋਵੇਂ ਹੀ ਆਨੰਦਿਤ ਕਰਦੇ ਹਨ। ਇਕ ਜਗ੍ਹਾ ਕਿਸਾਨ ਜੀ ਲਿਖਦੇ ਹਨ ਕਿ ਮਾਸਟਰ ਜੀ ਕਵਿਤਾ ਦੇ ਨਾਲ ਨਾਲ ਵਾਰਤਕ ਲਿਖਣ ਤਾਂ ਜ਼ਿਆਦਾ ਅੱਛਾ ਹੈ ਪਰ ਮੈਂ ਮਾਸਟਰ ਜੀ ਦੇ ਲੇਖ 'ਸਤਿਜੁਗ' ਦੇ ਪੁਰਾਨੇ ਅੰਕਾਂ ਵਿਚ ਪੜੇ ਹਨ ਜਿਵੇਂ ਕਿ 'ਜ਼ਮਾਨੇ ਦੀ ਚੱਕੀ' ਆਦਿ ਮੇਰੇ ਖਿਆਲ ਵਿਚ ਮਾਸਟਰ ਜੀ ਕਵਿਤਾ ਤੇ ਵਾਰਤਕ ਦੋਹਾਂ ਵਿਚ ਹੀ ਸਿਧ ਹਸਤ ਹਨ ਇਸ ਵਿਚ ਸ਼ੱਕ ਦੀ ਗੁੰਜਾਇਸ਼ ਨਹੀਂ।



ਮਾਸਟਰ ਜੀ ਸਾਡੇ ਸਭ ਵਿਦਿਆਰਥੀਆਂ ਦੇ ਅਤਿ ਸਤਿਕਾਰਯੋਗ ਅਧਿਆਪਕ ਹਨ। ਜੋ ਜੋ ਵੀ ਇਹਨਾਂ ਕੋਲ ਪੜ੍ਹਿਆ ਉਹ ਕਦੇ ਭੁਲਾ ਨਹੀਂ ਸਕੇਗਾ। ਇਹਨਾਂ ਦਾ ਮਿੱਤਰਾਂ ਵਾਲਾ ਵਿਹਾਰ ਤੇ ਅਪਣੱਤ ਵੇਖਦਿਆਂ ਹੀ ਬਣਦੀ ਸੀ।

ਇਕ ਦਿਨ ਸੁਰਜੀਤ ਸਿੰਘ ਬਾਈ ਦਮਦਮੀਆ (ਇਲਾਕਾ ਜੀਵਨ ਨਗਰ ਤੇ ਹੁਣ ਯੂ.ਪੀ.) ਮੈਨੂੰ ਕਹਿਣ ਲੱਗਾ, ਹਰਭਜਨ ਮਾਸਟਰ ਜੀ ਦਾ ਐਸਾ ਰਵੱਈਆ ਸੀ ਸਾਡੇ ਵਿਦਿਆਰਥੀਆਂ ਨਾਲ ਕਿ ਹੋਰ ਕਿਸੇ ਅਧਿਆਪਕ ਦਾ ਕੰਮ ਭਾਵੇਂ ਰਹਿ ਜਾਏ ਪਰ ਮਾਸਟਰ ਜੀ ਦਾ ਪੜ੍ਹਾਈ ਦਾ ਕੰਮ ਦਿੱਤਾ ਹੋਇਆ ਹਰ ਮੁੰਡਾ ਕਰ ਕੇ ਲਿਆਉਂਦਾ। ਮਤਲਬ ਕਿ ਮਾਸਟਰ ਜੀ ਐਸੇ ਪਿਆਰ ਨਾਲ ਬਿਨਾ ਮਾਰਣ ਕੁੱਟਣ ਤੋਂ ਗੱਲਾਂ ਗੱਲਾਂ ਵਿਚ ਹੀ ਅਗਲੇ ਦਾ ਘਰ ਪੂਰਾ ਕਰ ਦਿੰਦੇ ਸਨ ਤੇ ਕੋਈ ਜ਼ਰਾ ਕੁਤਾਹੀ ਨ ਕਰਦਾ।

ਵੇਖਿਆ ਜਾਵੇ ਤਾਂ ਸਾਡੇ ਮਾਸਟਰ ਜੀ ਹਰਫਨ ਮੌਲਾ ਤੇ ਇਕ ਮਸਤ ਮੌਲਾ ਇਨਸਾਨ ਹਨ। ਹਰਫਨ ਮੌਲਾ ਇਸ ਤਰਾਂ ਕਿ ਅੱਜ ਜੋ ਕੁਝ ਅਸੀਂ ਹਾਂ ਇਸ ਵਿਚ ਮਾਸਟਰ ਜੀ ਦਾ ਬਹੁਤ ਸਾਰਾ ਹਿੱਸਾ ਹੈ। ਮੈਂ ਆਪਣੀ ਗੱਲ ਕਰਦਾ ਹਾਂ। ਹਾਰਮੋਨੀਅਮ ਦਾ ਮੈਨੂੰ ਬਚਪਨ ਤੋਂ ਸ਼ੌਕ ਸੀ। ਸ੍ਰੀ ਗੁਰੂ ਹਰੀ ਸਿੰਘ ਵਿਦਿਆਲੇ ਮੈਂ ਪੰਜਵੀਂ ਵਿਚ ਦਾਖਲਾ ਲਿਆ ਤੇ ਜਦੋਂ ਮਾਸਟਰ ਜੀ ਨੂੰ ਪਤਾ ਲੱਗਾ ਕਿ ਇਹ ਮੁੰਡਾ ਹਾਰਮੋਨੀਅਮ ਵਜਾ ਲੈਂਦਾ ਹੈ, ਇਹਨਾਂ ਝਟ ਸਾਡਾ ਇਕ ਜਥਾ ਤਿਆਰ ਕਰ ਦਿੱਤਾ। ਸਾਨੂੰ ਗੀਤ ਬਣਾ ਕੇ ਸਿਖਾਉਣੇ ਉਹਨਾਂ ਦੀਆਂ ਤਰਜ਼ਾਂ ਗਾ ਕੇ ਸਮਝਾਉਣੀਆ। ਮਾਸਟਰ ਜੀ ਗਾਉਂਦੇ ਵੀ ਬਹੁਤ ਵਧੀਆ ਸਨ। ਫਿਰ ਗੁਰਬਾਣੀ ਦੇ ਸ਼ਬਦ ਸਵੇਰ ਦੀ ਪ੍ਰਾਰਥਨਾ ਦੇ ਤੇ ਹੋਰ ਵੀ, ਆਸਾ ਦੀ ਵਾਰ (ਵਾਰੇ) ਦਾ ਸਾਡਾ ਜਥਾ ਤਿਆਰ ਕੀਤਾ। ਦੂਸਰੇ ਸਕੂਲਾਂ ਵਿਚ ਤੇ ਪੁਰਬਾਂ ਤੇ ਜਾ ਕੇ ਗੀਤ ਗਾਉਂਦੇ। ਹੋਲੇ ਮੇਲਿਆਂ ਦੇ ਕਵੀ ਦਰਬਾਰਾਂ ਵਿਚ, ਮਾਸਟਰ ਜੀ ਦੇ ਗੀਤ ਗੂੰਜਦੇ ਰਹਿੰਦੇ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ

ਜੀ ਦੇ ਵਿਛੋੜੇ ਤੋਂ ਬਾਦ ਚੱਕ ੫੮ ਆਰ ਬੀ ਵਿੱਚ (ਜ਼ਿਲਾ ਗੰਗਾਨਗਰ) ਇਹਨਾਂ ਸਚੇ ਪਾਤਸ਼ਾਹ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪਹਿਲਾ ਹੋਲਾ ਸੰਨ ੧੯੬੦ ਵਿੱਚ ਸੀ। ਮਾਸਟਰ ਜੀ ਦੀ ਅਗੁਵਾਈ ਵਿਚ ਸਾਡਾ ਜਥਾ ਉਥੇ ਗਿਆ। ਮੇਰੀ ਉਮਰ ਉਦੋਂ ੧੫ ਸਾਲ ਸੀ ਬਾਕੀ ਸਭ ਮੇਰੇ ਸਾਥੀ ਮੇਰੇ ਤੋਂ ਵੀ ਛੋਟੇ ਸਨ। ਸਾਡੀਆਂ ਆਵਾਜ਼ਾਂ ਸਭ ਦੀਆਂ ਬਾਰੀਕ ਸਨ। ਅਸੀਂ ਉਥੇ ਕਵੀ ਦਰਬਾਰ ਵਿਚ ਮਾਸਟਰ ਜੀ ਦਾ ਲਿਖਿਆ ਗੀਤ 'ਕਿਥੋਂ ਦਿਲਦਾਰ ਲੱਭੇ ਹੋਲਿਆ ਮਹੌਲਿਆ। ਉਸਦਾ ਵਿਛੋੜਾ ਸਾਥੋਂ ਜਾਂਵਦਾ ਨ ਝੱਲਿਆ।" ਗਾਇਆ ਉਸ ਗੀਤ ਨਾਲ ਐਸਾ ਵੈਰਾਗਮਈ ਵਾਤਾਵਰਨ ਬਣਿਆ ਕਿ ਸਾਰਾ ਦੀਵਾਨ ਹੀ ਮਸਤਾਨਾ ਹੋ ਗਿਆ। ਇਹ ਗੀਤ ਬਾਦ ਵਿਚ 'ਗੁਰੂ ਪ੍ਰਤਾਪ ਦੀਆਂ ਯਾਦਾਂ ਦਿਲ ਮੱਲਿਆ' ਕਰਕੇ ਬਹੁਤ ਮਕਬੂਲ ਹੋਇਆ।

ਮਾਸਟਰ ਜੀ ਦੇ ਹੋਰ ਵੀ ਬਹੁਤ ਸਾਰੇ ਗੀਤ ਹਨ ਜਿਵੇਂ ਕਿ 'ਤੇਰੀ ਤਸਵੀਰ ਮੇਰੀ ਨਜ਼ਰ ਵਿਚ ਐਸੀ ਸਮਾਈ ਏ। ਜਿਵੇਂ ਕਿ ਅੱਖ ਦੀ ਪੁਤਲੀ ਵਿਚ ਭਰੀ ਕਾਲੀ ਸਿਆਈ ਏ।' 'ਸਦੀਆਂ ਤੱਕ ਗੁਰੂ ਪ੍ਰਤਾਪ ਜੀਉ ਤੇਰਾ ਪਿਆਰ ਭੁਲਾਇਆਂ ਭੁਲਦਾ ਨਹੀਂ।' ਇਸ ਦੀ ਤਰਜ਼ ਮਾਸਟਰ ਜੀ ਦੇ ਹੁਕਮ ਨਾਲ ਮੈਂ ਬਨਾਈ ਸੀ ਤੇ ਇਸਨੂੰ ਹਰਬੰਸ ਸਿੰਘ ਘੁੱਲਾ ਜੀ ਨੇ ਗਾ ਕੇ ਕਾਫੀ ਮਸ਼ਹੂਰ ਕੀਤਾ ਹੈ।

ਅੱਜ ਜੋ ਨੁਹਾਰ ਅਸੀਂ ਗੁਰੂ ਹਰੀ ਸਿੰਘ ਕਾਲਜ ਸ੍ਰੀ ਜੀਵਨ ਨਗਰ ਦੀ ਵੇਖ ਰਹੇ ਹਾਂ ਇਸ ਪਿਛੇ ਵੀ ਮਾਸਟਰ ਜੀ ਦੀ ਕਾਫੀ ਘਾਲਨਾ ਹੈ ਕਿਉਂਕਿ ਅੱਜ ਜੋ ਇਸ ਵਿਚ ਵੱਡੇ-ਵੱਡੇ ਟਾਂਹਲੀਆਂ ਦੇ ਤੇ ਹੋਰ ਦਰਖਤ ਦਿਸ ਰਹੇ ਹਨ ਇਹ ਮਾਸਟਰ ਜੀ ਨੇ ਆਪ ਲੁਆਏ ਸਾਡੇ ਸਭ ਵਿਦਿਆਰਥੀਆਂ ਕੋਲੋਂ। ਇਨ੍ਹਾਂ ਨੂੰ ਆਪਣੀ ਦੇਖ ਰੇਖ ਵਿਚ ਪਾਣੀ ਨਾਲ ਸਿੰਚਾਂਦੇ ਹੁੰਦੇ ਸਨ। ਵਿਦਿਆਲੇ ਵਿਚ ਸਾਇੰਸ ਵਿਭਾਗ ਵੀ ਇਨ੍ਹਾਂ ਨੇ ਹੀ ਸ਼ੁਰੂ ਕੀਤਾ ਅਤੇ ਮੈਂ ਆਪ ਇਸ ਜੱਟ ਅਧਿਆਪਕ ਨੂੰ ਕਹੀ ਫੜ ਕੇ ਟਿੱਬੇ ਢਾਹੁੰਦਿਆਂ ਤੇ ਫਿਰ ਉਨ੍ਹਾਂ ਨੂੰ ਕਰਾਹ ਕੇ ਖੇਡ ਦੇ ਮੈਦਾਨਾਂ ਵਿਚ ਤਬਦੀਲ ਕਰਦੇ ਵੇਖਿਆ ਹੈ। ਵਿਦਿਆਲੇ ਵਿਚ ਵਾਲੀਬਾਲ ਦੀ ਟੀਮ ਤਿਆਰ ਕੀਤੀ, ਕਬੱਡੀ ਦੀ ਟੀਮ ਤਿਆਰ ਕੀਤੀ। ਸੁਰਜੀਤ ਬਾਈ ਜਿਸਦਾ ਪਿਛੇ ਜ਼ਿਕਰ ਆ ਚੁੱਕਿਆ ਹੈ ਇਨਾਂ ਦੋਹਾਂ ਟੀਮਾਂ ਦਾ ਕੈਪਟਨ ਹੁੰਦਾ ਸੀ। ਕਬੱਡੀ ਵਿਚ ਤਾਂ ਇਸਦਾ ਉਦੋਂ ਕੋਈ ਸਾਨੀ ਨਹੀਂ ਸੀ। ਮਾਸਟਰ ਅਮਰੀਕ ਸਿੰਘ ਵਰਗਾ ਇਕ ਮਸਤ ਮੌਲਾ ਆਦਮੀ ਹੀ ਇਨਾਂ ਸਭ ਕੁਛ ਕਰ ਕੇ ਭੁਲਾ ਸਕਦਾ ਹੈ ਕਿਉਂਕਿ ਉਹ ਕੰਮ ਕਰਨਾ ਹੀ ਜਾਣਦਾ ਹੈ। ਬਾਕੀ ਉਹ ਇਸ ਗਲੋਂ ਬੇਪਰਵਾਹ ਹੁੰਦਾ ਹੈ ਕਿ ਉਸਦੀ ਕੋਈ ਸਿਫਤ ਕਰੇ ਜਾਂ ਉਸਨੂੰ ਸਲਾਮ ਕਰੇ।

ਭੈਣੀ ਸਾਹਿਬ ਜਾਂ ਜਿੱਥੇ ਵੀ ਕੋਈ ਮੇਲਾ ਹੁੰਦਾ ਮਾਸਟਰ ਜੀ ਆਪਣੇ ਵਿਦਿਆਰਥੀਆਂ ਦੀ ਟੀਮ ਲੈ ਕੇ ਜਾਂਦੇ ਉਥੇ ਜੋੜਿਆਂ ਦੀ ਸੇਵਾ ਸੰਭਾਲ ਪ੍ਰਬੰਧ ਆਪਦੇ ਹੱਥ ਹੀ ਹੁੰਦਾ। ਮੈਨੂੰ ਯਾਦ ਹੈ ਇਕ ਵਾਰ ਭੈਣੀ ਸਾਹਿਬ ਮੇਲੇ ਤੇ ਗਏ ਤੇ ਸਵੇਰੇ ਪੰਜ ਵਜੇ ਲੁਧਿਆਣੇ ਸਟੇਸ਼ਨ ਤੇ ਉਤਰੇ। ਇਕ ਲੜਕਾ ਗੱਡੀ ਵਿਚ ਹੀ ਸੁਤਾ ਰਹਿ ਗਿਆ। ਜਦੋਂ ਪਤਾ ਲੱਗਾ ਤਦ ਤਕ ਰੇਲ ਵਾਪਿਸ ਜਾ ਚੁੱਕੀ ਸੀ। ਇਹ ਸ. ਰਜਵੰਤ ਸਿੰਘ ਝੱਬਰ ਕਰੀਵਾਲੇ ਵਾਲਿਆਂ ਦਾ ਸਭ ਤੋਂ ਛੋਟਾ ਬੇਟਾ ਸੀ ਜਿਸਨੂੰ ਕਾਕਾ ਕਰਕੇ ਬੁਲਾਇਆ ਜਾਂਦਾ ਸੀ। ਮੁੰਡਾ ਤਾਂ ਰਸਤੇ ਵਿਚੋਂ ਕਿਸੇ ਨਾਲ ਵਾਪਿਸ ਆ ਗਿਆ ਤੇ ਮਿਲ ਗਿਆ ਪਰ ਮਾਸਟਰ ਜੀ ਦਾ ਦੋ ਦਿਨਾਂ ਵਿਚ ੨ ਸੇਰ ਭਾਰ ਘਟ ਗਿਆ ਚਿੰਤਾ ਕਾਰਣ। ਇਹ ਤਾਂ ਕਾਕੇ ਦੇ ਗੁਆਚਣ ਦੀ ਗੱਲ ਸੀ ਪਰ ਮਾਸਟਰ ਜੀ ਦਾ ਤਾਂ ਕੁਛ ਨਾ ਕੁਛ ਗੁਆਚਾ ਹੀ ਰਹਿੰਦਾ ਸੀ ਕਦੀ ਬਟੂਆ, ਕਦੀ ਕੱਪੜੇ, ਕਦੀ ਕਵਿਤਾਵਾਂ ਦਾ ਖਰੜਾ ਤੇ ਕਦੀ ਹੋਰ ਕੁਛ। ਸੱਚੀ ਗੱਲ ਤਾਂ ਇਹ ਹੈ ਉਹ ਸਹੀ ਮਾਅਨੇ ਵਿਚ ਮਸਤ ਮੌਲਾ ਇਨਸਾਨ ਹਨ। ਮਾਸਟਰ ਜੀ ਨੇ ਬਹੁਤ ਸਾਰੀਆਂ ਪੁਸਤਕਾਂ ਦੀ ਰਚਨਾ ਕੀਤੀ ਹੈ ਅਤੇ ਅਨੇਕਾਂ ਰਚਨਾਵਾਂ ਅਖਬਾਰਾਂ ਰਸਾਲਿਆਂ ਦਾ ਸ਼ਿੰਗਾਰ ਬਣੀਆਂ ਹਨ। ਅੱਜ ਮਾਸਟਰ ਜੀ ਨੂੰ ਹਰਿਆਣਾ ਸਰਕਾਰ ਦਾ ਸੰਤ ਤਰਨ ਸਿੰਘ 'ਵਹਿਮੀ' ਸਾਹਿਤ ਪੁਰਸਕਾਰ ਮਿਲਿਆ ਹੈ ਉਨਾਂ ਦੀ ਖੁਸ਼ੀ ਦਾ ਤਾਂ ਪਤਾ ਨਹੀਂ ਪਰ ਅਸੀਂ ਸਭ ਉਨਾਂ ਦੇ ਵਿਦਿਆਰਥੀ ਖੁਸ਼ੀ ਨਾਲ ਫੂਲੇ ਨਹੀਂ ਸਮਾਂਦੇ।

# ਕਿੱਥੋਂ ਸ਼ੁਰੂ ਕਰਾਂ

*—ਹਰਦੇਵ ਸਿੰਘ ਸੰਧੂ*

ਵੀਹਵੀਂ ਸਦੀ ਦੇ ਸੱਠਵਿਆਂ ਨੇੜੇ ਤੇੜੇ ਮੈਨੂੰ ਪ੍ਰਵਾਰਕ ਹਾਲਤਾਂ ਅਨੁਸਾਰ ਆਪਣੇ ਪਿੰਡ ਛਨਾਂ ਤੋਂ ਏਧਰ ਜੀਵਨ ਨਗਰ ਸਰਸੇ ਦੇ ਇਲਾਕੇ ਵਿਚ ਆਉਣਾ ਪਿਆ। ਸਾਡੇ ਪ੍ਰਵਾਰ ਨੇ ਡੇਰਾ ਸੰਤ ਨਗਰ ਲਾਇਆ। ਉਦੋਂ ਮੇਰੀ ਉਮਰ ਅੰਦਾਜ਼ਨ ਗਿਆਰਾਂ ਬਾਰਾਂ ਸਾਲਾਂ ਦੀ ਹੋਵੇਗੀ। ਮੈਨੂੰ ਤੇ ਮੇਰੇ ਵੱਡੇ ਭਰਾ ਹਰਚਰਨ ਸਿੰਘ ਨੂੰ ਸਰਕਾਰੀ ਹਾਈ ਸਕੂਲ ਨਕੌੜਾ ਪੜ੍ਹਨ ਲਈ ਦਾਖਲ ਕਰਾਇਆ ਗਿਆ। ਸਾਨੂੰ ਸੰਤ ਨਗਰ ਤੋਂ ਬੜੇ ਔਝੜ ਰਾਹਾਂ ਵਣਾਂ ਕਰੀਰਾਂ ਵਿਚੋਂ ਵਿੰਗ ਤੜਿੰਗੀਆਂ ਪਗਡੰਡੀਆਂ ਵਿਚੋਂ ਵਲ ਵਲੇਵੇਂ ਖਾਂਦੇ ਰਾਹਾਂ ਥਾਈਂ ਸਕੂਲ ਪਹੁੰਚਣਾ ਪੈਂਦਾ। ਉਥੇ ਥੋੜੇ ਦਿਨ ਹੀ ਜਾ ਸਕੇ। ਮਾੜੇ ਰਾਹਵਾਂ ਦੂਰ ਪੈਂਡੇ ਕਰਕੇ ਉਥੋਂ ਹਟਾ ਕੇ ਜੀਵਨ ਨਗਰ

ਨਾਮਧਾਰੀ ਮਹਾਂ ਵਿਦਿਆਲੇ ਵਿਚ ਦਾਖਲ ਕਰਾ ਦਿੱਤਾ ਗਿਆ।



ਮੈਂ ਛੇਵੀਂ ਦਾਂ ਵਿਦਿਆਰਥੀ ਸਾਂ। ਵਿਦਿਆਲੇ ਦਾ ਖੁੱਲਾ ਡੁੱਲ੍ਹਾ ਆਲਾ ਦੁਆਲਾ, ਛੱਪਰ ਨੁਮਾ ਕਮਰੇ ਤੇ ਵਿਦਿਆਰਥੀ ਬੋਰੀਆਂ ਤੇ ਜ਼ਮੀਨ ਤੇ ਹੀ ਬੈਠਦੇ। ਅਧਿਆਪਕ ਵੀ ਜ਼ਮੀਨ ਤੇ ਹੀ ਆਸਣ ਲਾਉਂਦੇ। ਵਿਦਿਆਲਾ ਸਕੂਲ ਘੱਟ ਤੇ ਆਸ਼੍ਰਮ ਜ਼ਿਆਦਾ ਜਾਪਦਾ। ਉਥੇ ਨਾਮਧਾਰੀ ਸਫੈਦ ਪਹਿਰਾਵਾ, ਐਤਵਾਰ ਦੀ ਜਗ੍ਹਾ ਵੀਰਵਾਰ ਦੀ ਹਫਤਾਵਾਰੀ ਛੁੱਟੀ ਹੁੰਦੀ। ਇਕ ਪੀਰੀਅਡ ਧਾਰਮਕ ਸਿੱਖਿਆ ਦਾ ਵੀ ਲੱਗਦਾ। ਸਾਰੇ ਅਧਿਆਪਕਾਂ ਦੇ ਗੁਰਸਿੱਖ ਸਾਧੂ ਸੰਤਾਂ ਵਾਲੇ ਦਰਸ਼ਨ ਹੁੰਦੇ ਸਨ। ਵਿਦਿਆਲੇ ਦੇ ਮਹੌਲ ਦਾ ਸਾਡੇ ਸਕੂਲ ਤੋਂ ਵੱਖਰੀ ਕਿਸਮ ਦਾ ਪ੍ਰਭਾਵ ਪਿਆ।

ਅਧਿਆਪਕ ਸਾਰੇ ਹੀ ਬੜੇ ਚੰਗੇ ਸੁਭਾ ਦੇ ਸਨ ਪਰ ਉਹਨਾਂ ਵਿਚੋਂ ਇਕ ਮਾਸਟਰ ਅਮਰੀਕ ਸਿੰਘ ਜੀ ਬੜੀ ਵਿਲੱਖਣ ਸ਼ਖਸੀਅਤ ਵਾਲੇ ਸਨ। ਉਹ ਮੇਰੇ ਕਲਾਸ ਟੀਚਰ ਸਨ। ਉਹਨਾਂ ਸਵੇਰੇ ਹਾਜ਼ਰੀ ਲਾਉਣ ਤੋਂ ਬਾਦ ਕੋਈ ਨਾ ਕੋਈ ਐਸੀ ਗੱਲ ਕਰਨੀ ਕਿ ਸਾਰੀ ਕਲਾਸ ਨੂੰ ਇਕ ਵਾਰ ਖੂਬ ਹਸਾ ਦੇਣਾ। ਇਸ ਮਾਸਟਰ. ਜੀ ਦਾ ਰੋਜ਼ ਦਾ ਕੰਮ ਸੀ। ਪੜ੍ਹਾਉਂਦਿਆਂ ਵੀ ਮਿਸਾਲਾਂ ਐਸੀਆਂ ਦੇਣੀਆਂ ਕਿ ਬੱਚਿਆਂ ਨੂੰ ਖੁਸ਼ ਰੱਖਣਾ। ਕੋਈ ਨਾ ਕੋਈ ਨਵੀਂ ਗੱਲ ਰੋਜ਼ ਦੱਸਣੀ। ਉਹ ਸਾਨੂੰ ਸਾਇੰਸ ਵੀ ਪੜ੍ਹਾਉਂਦੇ, ਹਿਸਾਬ ਵੀ ਅਤੇ ਪੰਜਾਬੀ ਵੀ ਪੜ੍ਹਾਉਂਦੇ ਅਤੇ ਸਾਰੇ ਸਕੂਲ ਖੇਡਾਂ ਦੇ ਇੰਚਾਰਜ ਵੀ ਸਨ। ਉਹਨਾਂ ਦੀ ਹਰ ਗੱਲ ਬੱਚਿਆਂ ਦੇ ਦਿਮਾਗ ਵਿਚ ਪੱਕੀ ਤਰ੍ਹਾਂ ਉੱਕਰੀ ਜਾਂਦੀ। ਉਹ ਕਦੀ ਵੀ ਬੱਚਿਆਂ ਨੂੰ ਨਾਰਾਜ਼ ਨਾ ਹੁੰਦੇ। ਬੱਚੇ ਬੜੀ ਬੇਸਬਰੀ ਨਾਲ ਉਹਨਾਂ ਦੇ ਪੀਰਡ ਦੀ ਉਡੀਕ ਕਰਦੇ। ਮਾਸਟਰ ਅਮਰੀਕ ਸਿੰਘ ਜੀ ਦਾ ਪੜ੍ਹਾਉਣ ਢੰਗ ਬੜਾ ਰੋਚਿਕ ਤੇ ਸਰਲ ਸੀ। ਆਪਣੇ ਸਮੇਂ ਦਾ ਕੁਝ ਹਿੱਸਾ ਸਲੇਬਸ ਵਿਚ ਤੇ ਕੁਝ ਹਿੱਸਾ ਆਪ ਗਿਆਨ ਦੇਣ ਲਈ ਲਾਉਂਦੇ। ਸਾਰੇ ਬੱਚੇ ਮਾਸਟਰ ਜੀ ਨੂੰ ਦਿਲ ਹੀ ਦਿਲ ਵਿਚ ਆਪਣਾ ਮਿੱਤਰ ਗੁਰੂ ਮੰਨਦੇ ਸਨ।

ਇਕ ਵਾਰ ਇਕ ਬੱਚੇ ਨੂੰ ਕਿਸੇ ਅਣਗਹਿਲੀ ਕਰਕੇ ਉਹਨਾਂ ਛੋਟੀ ਜਿਹੀ ਸਜ਼ਾ ਲਾਈ। ਬੱਚਾ ਰੋਣ ਲੱਗ ਪਿਆ। ਮਾਸਟਰ ਜੀ ਆਪ ਚੱਲਕੇ ਬੱਚੇ ਕੋਲ ਗਏ ਤੇ ਉਹਨੂੰ ਚੁੱਪ ਕਰਾਉਣ ਲਈ ਆਖਣ ਲੱਗੇ– ਚੁਪ ਕਰ ਜਾ ਨਹੀਂ ਤੇ ਮੈਂ ਵੀ ਤੇਰੇ ਨਾਲ ਰੋਣ ਲੱਗ ਪਵਾਂਗਾ। ਸਾਰੀ ਕਲਾਸ ਹੱਸ ਪਈ ਤੇ ਉਹ ਬੱਚਾ ਵੀ ਹੱਸਣ ਲੱਗ ਪਿਆ।

ਮਾਸਟਰ. ਜੀ ਇਥੋਂ ਦੇ ਲੋਕਲ ਹੋਣ ਕਰਕੇ ਵਿਦਿਆਲੇ ਦਾ ਲੋਕ ਸੰਪਰਕ ਵਿਭਾਗ ਵੀ ਉਹਨਾਂ ਕੋਲ ਹੀ ਸੀ। ਜੋ ਵੀ ਕੋਈ ਸਕੂਲ ਕਿਸੇ ਕੰਮ ਨੂੰ ਆਉਂਦਾ ਸਭ ਤੋਂ ਪਹਿਲਾਂ ਮਾਸਟਰ. ਅਮਰੀਕ ਸਿੰਘ ਜੀ ਨੂੰ ਮਿਲਦਾ ਤੇ ਇਹ ਉਹਨਾਂ ਦੀ ਨਵਿਰਤੀ ਕਰਦੇ। ਮੈਂ ਅੱਠਵੀਂ ਤੱਕ ਇਸ ਵਿਦਿਆਲੇ ਵਿਚ ਪੜ੍ਹਿਆ ਤੇ ਅੱਠਵੀਂ 'ਚੋਂ ਫਸਟ ਆਇਆ ਸਾਂ। ਮੇਰੇ ਵਰਗੇ ਮਾਸਟਰ. ਜੀ ਦੇ ਚੇਲੇ ਬੜੇ ਸਨ ਪਰ ਮੈਂ ਆਪਣੇ ਮਨ ਹੀ ਮਨ ਮਾਸਟਰ. ਜੀ ਨਾਲ ਬਹੁਤੀ ਨੇੜਤਾ ਮਹਿਸੂਸ ਕਰਦਾ ਰਿਹਾ। ਮੈਂ ਸਮਝਦਾ ਸਾਂ ਕਿ ਮਾਸਟਰ. ਜੀ ਮੇਰੇ ਤੇ ਬੜੀਆਂ ਮਿਹਰਬਾਨ ਨਜ਼ਰਾਂ ਰੱਖਦੇ ਹਨ।

ਅੱਠਵੀਂ ਤੋਂ ਬਾਦ ਮੈਨੂੰ ਫਿਰ ਪੜ੍ਹਨ ਲਈ ਪੰਜਾਬ ਜਾਣਾ ਪਿਆ। ਸਮੇਂ ਸਮੇਂ ਮਾਸਟਰ. ਜੀ ਦੇ ਦਰਸ਼ਨਾਂ ਦਾ ਸਬੱਬ ਬਣਦਾ ਰਿਹਾ।

ਸੰਨ ਸੱਤਰ ਵਿਚ ਮੈਂ ਇਸ ਇਲਾਕੇ ਵਿਚ ਪੱਕੇ ਡੇਰੇ ਲਾ ਲਏ। ਮਾਸਟਰ. ਜੀ ਨੂੰ ਮਿਲਣ ਦੇ ਮੌਕੇ ਆਮ ਮਿਲਣ ਲੱਗ ਪਏ। ਕਿਸੇ ਮੇਲੇ ਸੰਮੇਲਣ ਜਾਂ ਖੁਸ਼ੀ ਗਮੀ ਵਿਚ ਇਕੱਠੇ ਹੁੰਦੇ ਰਹੇ। ਜੀਵਨ ਨਗਰ ਦੇ ਇਲਾਕੇ ਵਿਚੋਂ ਮਾਸਟਰ. ਜੀ ਨੂੰ ਸਮਾਜਿਕ ਤੇ ਸਭਿਆਚਾਰਕ ਆਗੂ ਹੋਣ ਦਾ ਮਾਣ ਪ੍ਰਾਪਤ ਹੈ। ਜਿਹੜਾ ਬੰਦਾ ਵੀ ਉਹਨਾਂ ਦੇ ਸੰਪਰਕ ਵਿਚ ਆਇਆ ਉਸਨੂੰ ਆਪਣਾ ਸਮਝ ਕੇ ਦੁਨਿਆਵੀ ਸੇਧ ਵੀ ਦਿੱਤੀ।

ਅੱਸੀਵਿਆਂ ਦੇ ਦੌਰ ਵਿਚ ਮਾਸਟਰ. ਜੀ ਵਿਦਿਆਲੇ ਤੋਂ ਰੁਖਸਤ ਹੋਏ। ਉਹਨਾਂ ਦੇ ਇਕ ਮਿੱਤਰ ਨੇ ਵਪਾਰਕ ਭਾਈਵਾਲੀ ਲਈ ਪ੍ਰੇਰਿਆ। ਕਿਸੇ ਪਹਾੜੀ ਨਗਰ ਵਿਚ ਜਾ ਜਨਰਲ ਸਟੋਰ ਖੋਲ੍ਹਿਆ। ਪਰ ਛੇਤੀ ਹੀ ਵਾਪਿਸ ਆ ਗਏ। ਕਿਥੇ ਦਰਵੇਸ਼ ਸੀਰਤ ਤੇ ਕਿਥੇ ਦੁਕਾਨਦਾਰੀ।

ਮਾਸਟਰ ਜੀ ਜਦੋਂ ਗੰਭੀਰ ਮੁਦਰਾ ਵਿਚ ਕਿਸੇ ਦੁਖੀ ਜਾਂ ਲੋੜਵੰਦ ਦੀ ਵਿਥਿਆ ਸੁਣਦੇ ਤਾਂ ਉਸ ਦੀ ਸਾਰੀ ਪੀੜਾ ਆਪ ਪੀ ਜਾਂਦੇ ਹਨ ਤੇ ਉਸਦਾ ਭਾਰ ਹੌਲਾ ਕਰ ਦਿੰਦੇ ਹਨ। ਏਸ ਅਵਸਥਾ ਵਿਚ ਉਹਨਾਂ ਦੀ ਨਜ਼ਰਾਂ ਸ. ਸੋਭਾ ਸਿੰਘ ਦੀ ਬਣਾਈ ਗੁਰੂ ਨਾਨਕ ਦੀ ਤਸਵੀਰ ਵਿਚਲੀਆਂ ਨਜ਼ਰਾਂ ਵਰਗੀਆਂ ਹੋ ਜਾਂਦੀਆਂ ਹਨ।

ਮਾਸਟਰ ਜੀ ਨੇ ਜੀਵਨ ਫਲਸਫੇ ਤੇ ਗੀਤਾਂ ਤੇ ਕਵਿਤਾਵਾਂ ਦੀਆਂ ਤਕਰੀਬਨ ੧੦ ਪੁਸਤਕਾਂ ਲਿਖੀਆਂ ਹਨ। ਜਿਨ੍ਹਾਂ ਨੂੰ ਵੱਖਰੀਆਂ ਵੱਖਰੀਆਂ ਜਥੇਬੰਦੀਆਂ ਸੰਸਥਾਵਾਂ ਨੇ ਛਪਵਾਇਆ ਹੈ। ਕਦੇ ਕਦੇ ਵਿਅੰਗ ਆਤਮਕ ਕਵਿਤਾ ਵੀ ਲਿਖੀ। ਉਹਨਾਂ

ਦੀ ਕਵਿਤਾ ਦੇ ਕਈ ਦੁਵਰਕੇ ਚੁਵਰਕੇ ਵੀ ਛਪੇ। ਉਹਨਾਂ ਨੇ ਇਲਾਕੇ ਦੀ ਸਾਹਿਤ ਸਭਾ ਨੂੰ ਸਿੰਜਿਆ, ਪਾਲਿਆ ਤੇ ਜੀਂਦੀ ਰੱਖਿਆ ਹੈ। ਅਜੇ ਪਿਛਲੇ ਜਿਹੇ ਹੀ ੨੪ ਜੂਨ ੨੦੦੯ ਨੂੰ ਹਰਿਆਣੇ ਦੇ ਮੁੱਖ ਮੰਤਰੀ ਸ੍ਰੀ ਹੁੱਡਾ ਵਲੋਂ ਸੰਤ ਤਰਨ ਸਿੰਘ ਵਹਿਮੀ ਐਵਾਰਡ ਨਾਲ ਸਨਮਾਨਿਆ ਗਿਆ ਹੈ। ਉੱਝ ਤਾਂ ਇਹੋ ਜਿਹੀਆਂ ਸ਼ਖਸੀਅਤਾਂ ਕਿਸੇ ਐਵਾਰਡ ਦੀ ਮੁਥਾਜ ਨਹੀਂ ਹੁੰਦੀਆਂ ਪਰ ਇਸ ਅੱਵਾਰਡ ਨਾਲ ਸਾਡਾ ਸਰਸੇ ਜ਼ਿਲ੍ਹੇ ਦਾ ਮਾਣ ਵਧਿਆ ਹੈ।

ਪਿਛਲੇ ਸਾਲਾਂ ਵਿਚ ਮਾਸਟਰ. ਜੀ ਦੀ ਸਿਹਤ ਵਿਚ ਗਿਰਾਵਟ ਆ ਗਈ ਤਾਂ ਸਾਰੇ ਫਿਕਰਮੰਦ ਸਨ। ਉਹਨਾਂ ਨੂੰ ਚਾਹੁਣ ਵਾਲੇ ਅਨੇਕਾਂ ਪੁਰਸ਼ਾਂ ਦੀਆਂ ਅਰਦਾਸਾਂ ਰਾਸ ਆਈਆਂ ਤੇ ਸਦਾ ਸਰਗਰਮ ਨੌਜਵਾਨ ਬਜ਼ੁਰਗ ਦੀ ਸਿਹਤ ਠੀਕ ਹੋ ਗਈ ਹੈ। ਸਾਨੂੰ ਅਤੇ ਸਾਰੇ ਸਾਹਿਤਕ ਹਲਕਿਆਂ ਨੂੰ ਉਹਨਾਂ ਦੀ ਦਿਆਲੂ ਅਗਵਾਈ ਦੀ ਲੋੜ ਹੈ। ਇਹ ਅਗਵਾਈ ਸਾਨੂੰ ਜੁਗੋ ਜੁਗ ਮਿਲਦੀ ਰਵ੍ਹੇ। ਇਸ ਆਸ ਨਾਲ ਮੇਰੇ ਆਪਣੇ ਮਿੱਤਰ ਵਿਦਿਆ ਗੁਰੂ ਨੂੰ ਨਮਸ਼ਕਾਰ ਹੈ।

*ਤਲਵਾੜਾ ਖੁਰਦ*

# ਪ੍ਰਭਾਵਸ਼ਾਲੀ ਸ਼ਖਸੀਅਤ — ਮਾਸਟਰ ਅਮਰੀਕ ਸਿੰਘ

*— ਮਨਸਾ ਸਿੰਘ, ਸੰਤਨਗਰ*



ਸਭ ਤੋਂ ਪਹਿਲਾਂ 'ਵਰਿਆਮ' ਦਾ ਧੰਨਵਾਦ ਕਰਨਾ ਚਾਹਾਂਗਾ ਜਿਸਨੇ ਮਾਸਟਰ ਅਮਰੀਕ ਸਿੰਘ ਜੀ ਬਾਰੇ ਕੁਝ ਛਾਪਣ ਦਾ ਉਪਰਾਲਾ ਕੀਤਾ ਹੈ। ਮਾਸਟਰ ਜੀ ਸੋਹਣੇ ਸੁਨੱਖੇ ਅਤੇ ਪ੍ਰਭਾਵਸ਼ਾਲੀ ਸ਼ਖਸੀਅਤ ਦੇ ਮਾਲਕ ਹਨ। ਆਮ ਤੌਰ ਤੇ ਕਿਹਾ ਜਾਂਦਾ ਹੈ ਕਿ ਸੋਹਣੀ ਸੂਰਤ ਨਹੀਂ, ਸੀਰਤ ਜ਼ਰੂਰ ਸੋਹਣੀ ਹੋਣੀ ਚਾਹੀਦੀ ਹੈ। ਲੇਕਿਨ ਇਹ ਦੋਨੋਂ ਸੂਰਤ ਔਰ ਸੀਰਤ ਮਾ. ਅਮਰੀਕ ਸਿੰਘ ਜੀ ਨੂੰ ਵਿਰਾਸਤ ਵਿਚੋਂ ਹੀ ਮਿਲੀਆਂ ਹਨ। ਮੈਂ ਇਹਨਾਂ ਦੇ ਪਿਤਾ ਜੀ ਦੇ ਵੀ ਦਰਸ਼ਨ ਕੀਤੇ ਹਨ ਜਿੰਨ੍ਹਾਂ ਵਿਚ ਇਹ ਗੁਣ ਰੱਬ ਨੇ ਪਾਏ ਹੋਏ ਸੀ। ਇਸਦੇ ਨਾਲ-ਨਾਲ ਮਾਸਟਰ ਜੀ ਦਾ ਉਠਣਾ-ਬੈਠਣਾ, ਚਲਣਾ-ਫਿਰਨਾ, ਬੋਲਣਾ ਇੰਨੇ ਪ੍ਰਭਾਵਸ਼ਾਲੀ ਹਨ ਕਿ ਪੜ੍ਹਿਆ ਲਿਖਿਆ ਤਾਂ ਕੀ, ਇਕ ਅਨਪੜ੍ਹ ਆਦਮੀ ਵੀ ਇਨ੍ਹਾਂ ਤੋਂ ਸਿਖਿਆ ਲੈ ਸਕਦਾ ਹੈ।

ਮੈਂ ਮਾਸਟਰ ਜੀ ਤੋਂ ਪ੍ਰਾਇਮਰੀ ਤੋਂ ਹਾਈ ਸਕੂਲ ਦੀ ਵਿਦਿਆ ਪ੍ਰਾਪਤ ਕੀਤੀ ਹੈ। ਉਹ ਕਿੰਨਾ ਵਧੀਆ ਸਮਾਂ ਸੀ ਕਿ ਮਾਸਟਰ ਤਿਆਗ ਦੀ ਭਾਵਨਾ ਨਾਲ ਪੜ੍ਹਾਉਂਦੇ ਸਨ। ਅਸੀਂ ਕਈ ਵਾਰ ਇਹ ਪਤਾ ਲੱਗਣ ਤੇ ਬੜਾ ਖੁਸ਼ ਹੁੰਦੇ ਕਿ ਅੱਜ ਮਾਸਟਰ ਜੀ ਕਿਤੇ ਗਏ ਹੋਏ ਹਨ, ਪਰ ਜਿਸ ਵਕਤ ਇਨ੍ਹਾਂ ਦਾ ਪੀਰੀਅਡ ਸ਼ੁਰੂ ਹੋਣਾ ਤਾਂ ਪੈਦਲ ਸੜਕ ਤੇ ਆਉਂਦੇ ਦਿੱਸ ਪੈਂਦੇ ਤੇ ਆ ਕੇ ਹੱਸਦੇ ਹਸਾਉਂਦੇ ਪੀਰੀਅਡ ਲਾ ਲੈਂਦੇ। ਮੈਂ ਇਹਨਾਂ ਕੋਲੋਂ ਪੜ੍ਹਿਆ ਵੀ ਅਤੇ ਨਾਲ ਪੜ੍ਹਾਇਆ ਵੀ ਅਤੇ ਇਹਨਾਂ ਦੇ ਥੱਲੇ ਰਹਿ ਕੇ ਹੋਰ ਵੀ ਸਮਾਜਕ ਕਾਰਜ ਕੀਤੇ, ਪਰ ਅੱਜ ਤੱਕ ਕਦੀ ਇਹਨਾਂ ਨੂੰ ਗੁੱਸੇ ਵਿਚ ਨਹੀਂ ਦੇਖ ਸਕਿਆ। ਸਿਰਫ ਇਕ ਵਾਰੀ ਅਸੀਂ, ਮੈਂ, ਗੁਰਦੇਵ 'ਕੋਇਲ' ਅਤੇ ਭੂਪੀ ਨੌਵੀਂ ਵਿਚ ਪੜ੍ਹਦੇ ਹੋਏ ਮਾਸਟਰ ਜੀ ਨੂੰ ਗੁੱਸੇ ਵਿਚ ਲੈ ਹੀ ਆਏ ਸੀ। ਘਟਨਾ ਦਾ ਜ਼ਿਕਰ ਕਰਨਾ ਜ਼ਰੂਰੀ ਹੈ ਕਿਉਂਕਿ ਇਹ ਹੈ ਹੀ ਅਨੋਖੀ ਘਟਨਾ। ਹੁਣ ਤੋਂ ਲਗਭਗ ੪੦ ਸਾਲ ਪਹਿਲਾਂ, ਨੌਵੀਂ ਵਿਚ ਪੜ੍ਹਦੇ ਹੋਏ ਅਸੀਂ ਤਿੰਨੇ ਸਰਸੇ ਥੀਏਟਰ ਵਿਚ ਫਿਲਮ ਦੇਖਣ ਲਈ ਚਲੇ ਗਏ। ਅਗਲੇ ਦਿਨ ਮਾਸਟਰ ਜੀ ਨੂੰ ਪਤਾ ਲੱਗ ਗਿਆ ਕਿ ਇਹ ਤਿੰਨੇ ਫਿਲਮ ਦੇਖ ਕੇ ਆਏ ਹਨ। ਬੱਸ! ਅੱਧੀ ਛੁੱਟੀ ਤੋਂ ਬਾਅਦ ਖੜੇ ਕਰ ਲਏ ਗਏ। ਮਾਸਟਰ ਜੀ ਬੜੇ ਗੁੱਸੇ ਵਿਚ ਸਨ ਕਿ ਸਾਡੇ ਵਿਦਿਆਲੇ ਦੇ ਵਿਦਿਆਰਥੀ ਸਿਨੇਮੇ ਜਾਣ, ਇਹ ਬਰਦਾਸ਼ਤ ਨਹੀਂ। ਕੋਇਲ ਨੰਬਰ ਇਕ ਤੇ ਖੜਾ ਸੀ ਬੜਾ ਕੁਟਾਪਾ ਚੜ੍ਹਿਆ, ਪ੍ਰਿਥੀ ਤੇ ਆਉਂਦੇ-ਆਉਂਦੇ ਗੁੱਸਾ ਖਤਮ ਹੁੰਦਾ-ਹੁੰਦਾ ਖਤਮ ਹੋ ਗਿਆ। ਮੈਂ ਕਿਸਮਤ ਨਾਲ ਤੀਜੇ ਨੰਬਰ ਤੇ ਸੀ ਅਤੇ ਸਿਰਫ ਮੈਨੂੰ ਗੁੱਸੇ ਵਿਚ ਇੰਨਾ ਹੀ ਕਹਿ ਸਕੇ— ਤੈਨੂੰ ਸ਼ਰਮ ਨਹੀਂ ਆਉਂਦੀ, ਤੂੰ ਸਾਜਨ ਦਾ ਭਰਾ ਹੈਂ। ਮੈਂ ਸ਼ੁਕਰ ਕੀਤਾ ਕਿ ਮੈਨੂੰ ਕੋਈ ਚਪੇੜ ਨਹੀਂ ਪਈ। ਗੱਲ ਚਪੇੜ ਦੀ ਨਹੀਂ ਚਪੇੜਾਂ ਖਾਣ ਦੀ ਸਾਨੂੰ ਕੋਈ ਪ੍ਰਵਾਹ ਨਹੀਂ ਸੀ, ਪਰ ਗੱਲ ਚਪੇੜ ਮਾ. ਅਮਰੀਕ ਸਿੰਘ ਦੀ ਸੀ। ਮੈਂ ਇਹ ਮਾਣ ਨਾਲ ਅਤੇ ਮਾਸਟਰ ਜੀ ਦੇ ਸੁਭਾ ਬਾਰੇ ਕਹਿ ਸਕਦਾ ਹਾਂ ਕਿ ਮਾ. ਜੀ ਕੋਲ ਦੱਸ ਸਾਲ ਦੇ ਵਿਦਿਆਰਥੀ ਜੀਵਨ ਵਿਚ ਮਾ. ਅਮਰੀਕ ਸਿੰਘ ਜੀ ਕੋਲੋਂ ਚਪੇੜ ਨਾ ਖਾਣ ਦਾ ਰਿਕਾਰਡ ਕਾਇਮ ਰਹਿ ਗਿਆ।

ਮਾ. ਅਮਰੀਕ ਸਿੰਘ ਜੀ ਸ੍ਰੀ ਗੁਰੂ ਹਰੀ ਸਿੰਘ ਮਹਾਂਵਿਦਿਆਲੇ ਨੂੰ ਸਕੂਲ ਹੀ ਨਹੀਂ ਬਲਕਿ ਆਪਣੇ ਘਰ ਨਾਲੋਂ ਵੀ ਵਧ ਤਰਜੀਹ ਦਿੰਦੇ ਰਹੇ। ਸਕੂਲ ਦਾ ਸਮਾਂ ਖਤਮ ਹੋਣ ਤੋਂ ਬਾਅਦ ਮਾਸਟਰ ਜੀ ਹਾਕੀ ਗਰਾਊਂਡ ਦੇ ਦੁਆਲੇ ਹੋ ਜਾਂਦੇ। ਬੱਚਿਆਂ ਤੋਂ

ਥੱਲੇ ਵਾਲੀ ਕੱਲਰੀ ਮਿੱਟੀ ਚੁਕਵਾ ਕੇ ਚੰਗੀ ਮਿੱਟੀ ਸੁਟਾਉਂਦੇ ਅਤੇ ਹੌਲੀ-ਹੌਲੀ ਵਧੀਆ ਗਰਾਊਂਡ (ਹਾਕੀ) ਬਣਾ ਦਿੱਤਾ ਅਤੇ ਚਾਰ ਚੁਫੇਰੇ ਟਾਹਲੀਆਂ ਲੁਆ ਦਿੱਤੀਆਂ। ਜਿਥੇ ਕਦੀ ਮਾਸਟਰ ਜੀ ਸਾਡੇ ਤੋਂ ਬੱਠਲਾਂ ਨਾਲ ਮਿੱਟੀ ਚੁਕਾ ਕੇ ਅਤੇ ਖੇਡਦੇ ਖਡਾਉਂਦੇ ਸੀ ਉਥੇ ਅੱਜ ਵਧੀਆ ਗਰਾਸੀ ਗਰਾਊਂਡ ਬਣ ਚੁੱਕਾ ਹੈ ਜਿਥੋਂ ਕਈ ਅੰਤਰ-ਰਾਸ਼ਟਰੀ ਖਿਡਾਰੀ ਤਿਆਰ ਹੋਏ ਹਨ। ਮਾਸਟਰ ਜੀ ਸਿਰਫ ਇਕ ਮਾਸਟਰ ਹੀ ਨਹੀਂ ਬਲਕਿ ਇਕ ਬਹੁਤ ਵਧੀਆ ਸਪੋਰਟਸਮੈਨ ਵੀ ਹਨ। ਉਹਨਾਂ ਦਿਨਾਂ ਵਿਚ ਅਗਰ ਸਕੂਲ ਜਾਂ ਪਾਸੇ ਪਿੰਡਾਂ ਵਿਚ ਖੇਡਾਂ ਹੁੰਦੀਆਂ ਸਨ ਤਾਂ ਉਹ ਮਾਸਟਰ ਅਮਰੀਕ ਸਿੰਘ ਹੀ ਕਰਾਉਂਦੇ ਸਨ। ਹਾਕੀ, ਕਬੱਡੀ ਜਾਂ ਫੁੱਟਬਾਲ ਹੁੰਦਾ ਤਾਂ ਮਾਸਟਰ ਜੀ ਵਿਸਲ ਫੜੀ ਹਮੇਸ਼ਾ ਗਰਾਊਂਡ ਵਿਚ ਖੜ੍ਹੇ ਹੁੰਦੇ। ਕੋਈ ਵਿਵਾਦਤ ਫੈਸਲਾ ਹੁੰਦਾ ਤਾਂ ਮਾਸਟਰ ਅਮਰੀਕ ਸਿੰਘ ਜੀ ਤੋਂ ਕਰਾਇਆ ਜਾਂਦਾ। ਅਤੇ ਸਾਰੇ ਉਸ ਫੈਸਲੇ ਨੂੰ ਸਵੀਕਾਰ ਕਰ ਲੈਂਦੇ। ਮਾਸਟਰ ਜੀ ਇਕ ਚੰਗੇ ਮਾਸਟਰ, ਸਪੋਰਟਸਮੈਨ, ਕਵੀ ਅਤੇ ਸਾਹਿਤਕਾਰ ਹਨ। ਉਹ ਕਿਹੜਾ ਗੁਣ ਹੈ ਜੋ ਮਾਸਟਰ ਜੀ ਵਿਚ ਨਹੀਂ। ਮਾਸਟਰ ਜੀ ਸਕੂਲ ਤੋਂ ਸੇਵਾ ਮੁਕਤ ਹੋਣ ਤੋਂ ਬਾਅਦ ਸ੍ਰੀ ਗੁਰੂ ਹਰੀ ਸਿੰਘ ਕਾਲਜ ਅਤੇ ਸਕੂਲ ਦੇ ਮੈਨੇਜਰ ਦੇ ਤੌਰ ਤੇ ਵੀ ਸੇਵਾ ਕੀਤੀ। ਇਹ ਅੱਜ ਵੀ ਹਰ ਸਟੇਜ ਤੇ ਇਸ ਉਮਰ ਵਿਚ ਵੀ ਨਿਰੰਤਰ ਸੇਵਾ ਕਰਦੇ ਆ ਰਹੇ ਹਨ।

ਨਾਮਧਾਰੀ ਸਮਾਜ ਪ੍ਰਤੀ ਸੇਵਾਵਾਂ ਦਾ ਅਗਰ ਵਿਸਥਾਰ ਨਾਲ ਜੋ ਮੇਰੀ ਨਿਗਾਹ ਵਿਚ ਹਨ ਜ਼ਿਕਰ ਕੀਤਾ ਜਾਵੇ ਤਾਂ ਬਹੁਤ ਲੰਬਾ ਹੋ ਜਾਵੇਗਾ। ਕੇਵਲ ਇਹ ਹੀ ਕਿਹਾ ਜਾ ਸਕਦਾ ਹੈ ਕਿ ਉਹ ਨਾਮਧਾਰੀ ਪੰਥ ਦੇ ਐਸੇ ਹੀਰੇ ਹਨ ਜਿਸ ਦਾ ਕੋਈ ਮੁੱਲ ਨਹੀਂ।

ਇਕ ਸਾਧਾਰਨ ਜਿਹੇ ਜੱਟ ਘਰਾਨੇ ਵਿਚ ਜਨਮ ਲੈ ਕੇ ਉਹਨਾਂ ਦਿਨਾਂ ਵਿਚ ਵਿਦਿਆ ਪ੍ਰਾਪਤ ਕੀਤੀ ਜਿਨ੍ਹਾਂ ਦਿਨਾਂ ਵਿਚ ੳ. ਅ. ਵੀ ਨਹੀਂ ਪੜ੍ਹਿਆ ਜਾਂਦਾ ਸੀ। ਇਥੋਂ ਤੱਕ ਕਿ ਉਦੋਂ ਲੋਕ ਬੀ. ਏ. ਨੂੰ 'ਬੀ ਆ' ਹੀ ਆਖਦੇ ਸਨ ਅਤੇ ਪੜ੍ਹਨ ਨੂੰ ਤੂੰ ਕਿਹੜਾ ਬੀ ਆ ਪਾਸ ਕਰਨਾ ਹੈ, ਕਿਹਾ ਜਾਂਦਾ ਸੀ।

ਮਾਸਟਰ ਅਮਰੀਕ ਸਿੰਘ ਜੀ ਨੂੰ ਹਮੇਸ਼ਾ ਚੜ੍ਹਦੀ ਕਲਾ ਵਿਚ ਵੇਖਿਆ ਗਿਆ ਹੈ। ਮੈਨੂੰ ਯਾਦ ਹੈ ਕਿ ਅੱਜ ਤੋਂ ਵੀਹ ਕੁ ਸਾਲ ਪਹਿਲਾਂ ਮਾਸਟਰ ਜੀ ਅਪਨੇ ਪਿੰਡ ਅਮਰਾਸਰ ਵਿਖੇ ਬਿਮਾਰ ਹੋ ਗਏ। ਕਾਫੀ ਦਿਨਾਂ ਬਾਅਦ ਮੈਂ ਅਮਰਾਸਰ ਗਿਆ ਤਾਂ ਮਾਸਟਰ ਜੀ ਘਰ ਮਿਲ ਗਏ। ਹਾਲ ਚਾਲ ਪੁਛਣ ਤੇ ਹੱਸ ਕੇ ਕਹਿਣ ਲੱਗੇ, ਯਾਰ ਮੈਂ ਬੀਮਾਰ ਹੋਇਆ ਸੀ ਕਿ ਲੋਕ ਮੇਰਾ ਪਤਾ ਲੈਣ ਆਉਣਗੇ, ਪਰ ਕੋਈ ਪਤਾ ਲੈਣ ਆਇਆ ਹੀ ਨਹੀਂ, ਸੋ ਮੈਂ ਆਪਣੇ ਬਿਸਤਰ ਤੋਂ ਉਠ ਖਲੋਤਾ ਹਾਂ। ਕਿੰਨਾ ਕੁਝ ਛੁਪਿਆ ਹੋਇਆ ਇਕ ਵਾਕ ਵਿਚ ਜੋ ਮਾਸਟਰ ਜੀ ਨੇ ਹੱਸ ਕੇ ਕਹਿ ਦਿੱਤਾ।

ਹਾਂ, ਇਕ ਗੱਲ ਹੋਰ ਯਾਦ ਆਈ ਕਿ ਮਾਸਟਰ ਜੀ 'ਭੁਲੱਕੜ' ਬਹੁਤ ਹਨ। ਸ਼ੁਕਰ ਹੈ ਕਿ ਮਾਸਟਰ ਜੀ ਨੂੰ ਲਿਖਣਾ ਆਉਂਦਾ ਸੀ ਅਤੇ ਥੋੜ੍ਹਾ ਬਹੁਤ ਲਿਖੀ ਗਏ, ਨਹੀਂ ਤਾਂ ਸਾਡੇ ਕੋਲ ਅਤੇ ਮਾਸਟਰ ਜੀ ਕੋਲ ਕੁਝ ਵੀ ਨਹੀਂ ਸੀ ਹੋਣਾ। ਭੁਲਣ ਵਲੋਂ ਇਹ ਉਹਨਾਂ ਵਿਚੋਂ ਹਨ ਜੋ ਆਪਣੀ ਹੀ ਪਤਨੀ ਨੂੰ ਕਿਤੇ ਮਾਰਕਿਟ ਵਿਚ ਮਿਲਣ ਤੇ 'ਭੈਣ ਜੀ ਤੁਹਾਨੂੰ ਪਹਿਲਾਂ ਵੀ ਕਿਤੇ ਵੇਖਿਆ ਹੈ' ਕਹਿ ਦਿੰਦੇ ਹਨ। ਅਜੇ ਜੁਲਾਈ ੨੦੦੮ ਦੀ ਗੱਲ ਹੈ ਕਿ ਸਵ: ਸ੍ਰ: ਕਰਤਾਰ ਸਿੰਘ ਸੋਖਲ ਦੇ ਭੋਗ ਤੇ ਮਿਲੇ ਤਾਂ ਭੋਗ ਉਪਰੰਤ ਮੈਂ ਮਾਸਟਰ ਜੀ ਦੇ ਗੋਡੀਂ ਹੱਥ ਲਾ ਕੇ ਕੁਝ ਕਾਗਜ਼ ਪੱਤਰ ਸੌਂਪੇ ਤਾਂ ਥੋੜੀ ਦੇਰ ਬਾਅਦ ਅਪਣੇ ਮਮੇਰੇ ਭਰਾ ਸ. ਸਾਧੂ ਸਿੰਘ 'ਕਿਸਾਨ' ਨੂੰ ਕਹਿਣ ਲੱਗੇ— ਇਹ ਮਨਸਾ ਸਿੰਘ ਹੈ ਇਹਨੂੰ ਜਾਣਦੇ ਹੋ ? ਕਿਸਾਨ ਸਾਹਿਬ ਹੱਸ ਕੇ ਕਿਹਾ— ਮੈਂ ਤਾਂ ਜਾਣਦਾ ਹਾਂ ਤੁਸੀਂ ਨਾ ਭੁੱਲ ਜਾਇਓ। ਸਟੇਜ ਤੇ ਖੜੇ-ਖੜੇ ਆਪਣੀ ਕਵਿਤਾ ਭੁਲ ਜਾਣਾ, ਆਪਣੇ ਚੇਲਿਆਂ ਦੇ ਨਾਂ ਭੁਲ ਜਾਣਾ ਇਕ ਸਾਧਾਰਨ ਜਿਹੀ ਗਲ ਹੈ। ਮਾਸਟਰ ਜੀ ਬੜੇ ਅੱਛੇ ਸਾਹਿਤਕਾਰ ਵਿਦਵਾਨ ਕਵੀ ਹਨ। ਇਹਨਾਂ ਦੀਆਂ ਰਚਨਾਵਾਂ ਪੜ੍ਹਨ ਅਤੇ ਸਲਾਹੁਣ ਯੋਗ ਹਨ। ਇਹਨਾਂ ਦੀ ਹਰ ਗੱਲ ਸਾਹਿਤ ਅਤੇ ਕਵਿਤਾ ਬਣ ਜਾਂਦੀ ਹੈ। ਅਗਰ ਇਹਨਾਂ ਨੂੰ ਇਕ ਸਾਹਿਤਕਾਰ ਅਤੇ ਕਵੀ ਲਈ ਲੜੀਂਦੀਆਂ ਸਹੂਲਤਾਂ ਮਿਲ ਜਾਂਦੀਆਂ ਤਾਂ ਸ਼ਾਇਦ ਸਮਾਜ ਕੋਲ ਪੜ੍ਹਨ ਲਈ ਹੋਰ ਬਹੁਤ ਕੁਝ ਹੁੰਦਾ। ਮਾਸਟਰ ਜੀ ਨੇ ਇਹ ਮਾਸਟਰੀ, ਖੇਡਾਂ, ਕਵੀ ਅਤੇ ਸਾਹਿਤ ਦੀ ਸੇਵਾ ਕਰਦਿਆਂ-ਕਰਦਿਆਂ ਆਪਣੇ ਮਾਤਾ-ਪਿਤਾ, ਭਰਾਵਾਂ ਅਤੇ ਬੱਚਿਆਂ ਦੀ ਵੀ ਖੂਬ ਸੇਵਾ ਸੰਭਾਲ ਕੀਤੀ ਹੈ। ਇਹਨਾਂ ਕੋਲ (ਜਦ ਤੱਕ ਪਿਤਾ ਜੀ ਰਹੇ) ਜ਼ਰੂਰ ਬੈਠਦੇ। ਕਵਿਤਾ ਦੀ ਰਚਨਾ ਪਤਾ ਨਹੀਂ ਕਿਸ ਵਕਤ ਕਰਦੇ ਹਨ, ਜਿਵੇਂ ਮੈਂ ਪਹਿਲਾਂ ਵੀ ਲਿਖਿਆ ਹੈ ਕਿ ਮਾ. ਜੀ ਭੁਲ ਜਾਂਦੇ ਹਨ, ਸੋ ਲਿਖਣਾ ਇਨ੍ਹਾਂ ਲਈ ਬਹੁਤ ਜ਼ਰੂਰੀ ਹੈ।

ਸਾਹਿਤ ਅਤੇ ਕਵਿਤਾ ਜੋ ਇਹਨਾਂ ਦੀ ਕਲਮ ਵਿਚੋਂ ਸਿਰਜਿਆ ਗਿਆ ਹੈ, ਵਾਸਤੇ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਵਲੋਂ ਇਹਨਾਂ ਨੂੰ "ਤਰਨ ਸਿੰਘ ਵਹਿਮੀ" ਪੁਰਸਕਾਰ ਮਿਲਿਆ ਹੈ ਜੋ ਇਕ ਸਲਾਹੁਣ ਯੋਗ ਹੈ। ਸਾਹਿਤ ਅਤੇ ਕਵਿਤਾ ਜੋ ਮਾਸਟਰ ਜੀ ਨੇ ਲਿਖਿਆ ਹੈ ਦੇ ਨਾਲ ਨਾਲ ਜੋ ਬਹੁਤ ਸਮਾਜ ਵਿਚ ਸਲਾਹੁਣ ਯੋਗ ਹੈ ਸਾਹਿਤ ਸਭਾ ਸ੍ਰੀ ਜੀਵਨ ਨਗਰ ਨੂੰ ਕਾਇਮ ਰੱਖਣਾ।

ਉਹਨਾਂ ਦਿਨਾਂ ਵਿਚ ਕਵੀਆਂ ਅਤੇ ਸਾਹਿਤਕਾਰਾਂ ਨੂੰ ਪਿੰਡਾਂ ਵਿਚ ਮਖੌਲ ਕੀਤੇ ਜਾਂਦੇ ਸਨ। ਪ੍ਰੰਤੂ ਮਾਸਟਰ ਜੀ ਆਪਣੀ

ਲਗਨ ਵਿਚ ਲਗੇ ਹੋਏ ਦੁਨਿਆਵੀ ਕਰਮ ਕਰਦੇ ਹੋਏ ਭਰ ਜਵਾਨੀ ਤੋਂ ਅੱਜ ਤੱਕ ਇਕ ਅੱਛੇ ਸਾਹਿਤ ਅਤੇ ਕਾਵ ਦੀ ਸਿਰਜਨਾ ਕਰਦੇ ਆ ਰਹੇ ਹਨ ਜਿਸ ਵਿਚ ਚੰਗੇ ਸਮਾਜ ਦੀ ਕਲਪਨਾ ਕੀਤੀ ਜਾ ਸਕਦੀ ਹੈ। ਪ੍ਰਮਾਤਮਾ ਅਗੇ ਅਰਦਾਸ ਕਰਦਾ ਹਾਂ ਮਾਸਟਰ ਜੀ ਨੂੰ ਚੰਗੀ ਸਿਹਤ ਅਤੇ ਤੰਦਰੁਸਤੀ ਬਖਸ਼ੇ ਅਤੇ ਮਾਸਟਰ ਅਮਰੀਕ ਸਿੰਘ ਜੀ ਲੰਮੀ ਉਮਰ ਤੱਕ ਸਾਹਿਤ ਅਤੇ ਸਮਾਜ ਦੀ ਸੇਵਾ ਕਰਦੇ ਰਹਿਣ।

*ਹੈਡ ਮਾਸਟਰ,*
*ਸ੍ਰੀ ਗੁਰੂ ਗੋਬਿੰਦ ਸਿੰਘ ਖਾਲਸਾ ਹਾਈ ਸਕੂਲ, ਸਿਰਸਾ*

# "ਤੇਰੇ ਗੁਣ ਬਹੁਤੇ ਮੈ ਏਕ ਨ ਜਾਨਾ॥

*—ਗੁਰਚਰਨ ਕੌਰ*



ਕਹਿੰਦੇ ਹਨ :- ਨਾ ਪਹੁੰਚੇ ਰੂਪਵਾਨ ਨ ਪਹੁੰਚੇ ਧੰਨਵਾਨ ਜਿਥੇ ਪਹੁੰਚੇ ਗੁਣਵਾਨ। ਉਹ ਹਨ ਮਾਸਟਰ ਅਮਰੀਕ ਸਿੰਘ ਜੀ। ਜਿਨ੍ਹਾਂ ਦਾ ਗੁਰੂ ਘਰ ਨਾਲ ਬਚਪਨ ਤੋਂ ਹੀ ਪਿਆਰ ਹੈ। ਉਹ ਪਿਆਰ ਅੱਜ ਸਤਿਗੁਰੂ ਜਗਜੀਤ ਸਿੰਘ ਜੀ ਕ੍ਰਿਪਾ ਤੇ ਸਤਿਗੁਰੂ ਪ੍ਰਤਾਪ ਸਿੰਘ ਦੇ ਵਰਾਂ ਨਾਲ ਬਹੁਤ ਹੀ ਪ੍ਰਫੁਲਤ ਹੋਇਆ ਹੈ। ਅੱਜ ਦੇਸ਼ਾਂ ਪ੍ਰਦੇਸਾਂ ਵਿਚ ਹੋਰ ਅਖਬਾਰਾਂ ਰਾਹੀਂ ਮਾਨ ਸਨਮਾਨ ਪ੍ਰਾਪਤ ਕਰ ਰਹੇ ਹਨ।

ਮੈਨੂੰ ਹੁਣੇ-ਹੁਣੇ ਪਤਾ ਲੱਗਾ ਸੀ ਕੇ ਮਾਸਟਰ ਜੀ ਬਾਰੇ ਸੰਤ ਜਗਦੀਸ਼ ਸਿੰਘ ਵਰਿਆਮ ਜੀ ਕੁਝ ਉਦਮ ਕਰ ਰਹੇ ਹਨ। ਇਹ ਸੁਣ ਕੇ ਮੈਨੂੰ ਬੜੀ ਖੁਸ਼ੀ ਹੋਈ ਕੇ ਮੈਂ ਵੀ ਕੁਝ ਲਫ਼ਜਾਂ ਵਿਚ ਲਿਖਾਂ। ਅਸੀਂ ਸ੍ਰੀ ਗੁਰੂ ਹਰੀ ਸਿੰਘ ਮਹਾ ਵਿਦਿਆਲੇ ਵਿਚ ਇਕੱਠੇ ਹੀ ਵਿਦਿਆਲੇ ਦੀ ਸੇਵਾ ਵਿਚ ਰਹੇ ਹਾਂ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਗੁਰੂ ਹਰੀ ਸਿੰਘ ਮਹਾ. ਵਿਦਿਆਲੇ ਦੀ ਸਥਾਪਨਾ ੨੦੧੪ ਬਿਕ੍ਰਮੀ ਨੂੰ ਕੀਤੀ ਸੀ ਉਸ ਸਮੇਂ ਦੇ ਸਥਾਪਤ ਕੀਤੇ ਮਾਸਟਰਾਂ ਵਿਚੋਂ ਇਹ ਪਹਿਲੇ ਮਾਸਟਰ ਅਮਰੀਕ ਸਿੰਘ ਹਨ। ਜਿਨਾਂ ਨੇ ਆਪਣਾ ਜੀਵਨ ਦੇਸ਼ ਵਿਦਿਆਲੇ ਵਿਚ ਲਾਇਆ ਤੇ ਉਚੀਆਂ ਸਿਖਰਾਂ ਤੇ ਪਹੁੰਚੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੈਨੂੰ ਵੀ ਸ੍ਰੀ ਗੁਰੂ ਹਰੀ ਸਿੰਘ ਮਹਾ ਵਿਦਿਆਲਾ ਸੰਤ ਨਗਰ ਦੀ ਕੰਨਿਆਂ ਪਾਠਸ਼ਾਲਾ ਵਿਚ ਸੰ. ੧੯੭੯ ਈ. ਵਿਚ ਧਾਰਮਿਕ ਅਧਿਆਪਕਾ ਦੀ ਸੇਵਾ ਤੇ ਲਾਇਆ। ਜਦ ਮਾਸਟਰ ਅਮਰੀਕ ਸਿੰਘ ਜੀ ਨੂੰ ਪਤਾ ਲੱਗਾ ਤਾਂ ਬਹੁਤ ਹੀ ਖੁਸ਼ ਹੋਏ। ਉਸ ਵਕਤ ਮਾਸਟਰ ਜੀ ਦੀ ਜ਼ੁੰਮੇਵਾਰੀ ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲਾ ਤੇ ਉਸ ਦੀਆਂ ਬ੍ਰੈਂਚਾਂ ਜੋ ਕੇ ਸ੍ਰੀ ਜੀਵਨ ਨਗਰ, ਅਮਰਾਸਰ ਕਲਾਂ, ਵਿਚ ਸਨ, ਦੀ ਸਾਰੀ ਜ਼ੁੰਮੇਵਾਰੀ ਬੜੇ ਪਿਆਰ ਨਾਲ ਨਿਭਾਉਂਦੇ ਰਹੇ।

ਇਨਾਂ ਸਕੂਲਾਂ ਦੀ ਦੇਖ ਰੇਖ ਵਿਚ ਜਦ ਸੰਤ ਨਗਰ ਕੰਨਿਆ ਪਾਠਸ਼ਾਲਾ ਵਿਚ ਆਉਂਦੇ ਬੱਚਿਆਂ ਤੋਂ ਸੰਥਾ ਸੁਣ ਕੇ ਬਹੁਤ ਹੀ ਖੁਸ਼ ਹੁੰਦੇ ਤੇ ਮੈਨੂੰ ਵੀ ਵਡਪਨ ਦੇਂਦੇ ਜਦ ਕਦੀ ਸਕੂਲ ਵਿਚ ਕੋਈ ਫੰਕਸ਼ਨ ਜਾਂ ਕੋਈ ਪ੍ਰੋਗਰਾਮ ਹੋਣਾ ਹੋਵੇ ਤਾਂ ਲਿਖ ਭੇਜਨਾ ਭੈਣ ਬਚੇ ਤਿਆਰ ਹਨ। ਆਪਣੇ ਵਲੋਂ ਕੋਈ ਗੀਤ ਯਾ ਕਵਿਤਾ ਲਿਖ ਭੇਜਦੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕ੍ਰਿਪਾ ਨਾਲ ਬਚੇ ਤਿਆਰ ਕਰ ਕੇ ਜਾਣਾ ਤਾਂ ਧੰਨ ਧੰਨ ਹੋ ਜਾਂਦੀ। ਇਹ ਦੇਣ ਮਾਸਟਰ ਜੀ ਦੀ ਹੈ।

ਗੱਲ ਅੱਗੇ ਉਹੀ ਆ ਜਾਂਦੀ ਹੈ, ਤੇਰੇ ਗੁਣ ਬਹੁਤੇ ਮੈ ਏਕ ਨਾ ਜਾਣਾ ਵਾਲੀ। ਇਕ ਦੋ ਵਾਰੀ ਅਮਰਾਸਰ ਕਲਾਂ ਦੀ ਬਰਾਂਚ ਵਿਖੇ ਅਜ਼ਾਦੀ ਦਿਵਸ ਮਨਾਇਆ। ਹੋਰ ਬਾਹਰੋਂ ਵੀ ਕਾਫੀ ਪਤਵੰਤੇ ਸਜਨ ਬੁਲਾਏ ਤੇ ਸਾਡੇ ਸਾਰੇ ਸਟਾਫ਼ ਨੂੰ ਬੁਲਾਇਆ। ਅਖੀਰ ਵਿਚ ਬਾਹਰੋਂ ਆਏ ਮੁਖੀਆਂ ਦਾ ਸਨਮਾਨ ਕੀਤਾ। ਤਾਂ ਪਤਾ ਲੱਗਾ ਜਾਂ ਮੈਨੂੰ ਵੀ ਅਵਾਜ਼ ਪਈ। ਮੈਨੂੰ ਵੀ ਸਨਮਾਨਤ ਕੀਤਾ, ਪਰ ਮੈਂ ਮਹਿਸੂਸ ਕਰਾਂ ਜੋ ਮਾਸਟਰ ਜੀ ਨੇ ਮੈਨੂੰ ਮਾਨ ਬਖਿਸ਼ਿਆ ਹੈ। ਮੇਰਾ ਜੋ ਫਰਜ ਬਣਦਾ ਮੈਂ ਵੀ ਧੰਨਵਾਦ ਕੀਤਾ।

ਇਕ ਸਮੇਂ ਬੀਬੀ ਸ਼ੈਲਜਾ ਸ੍ਰੀ ਗੁ. ਹ. ਸਿ. ਮ. ਵਿ. ਵਿਚ ਆਈ ਇਕ ਬਚੀ ਨੇ ਗੀਤ ਸੁਣਾਇਆ ਉਸ ਦੇ ਸੁਆਗਤ ਦਾ ਜੋ ਬਹੁਤੀ ਸ਼ਲਾਘਾਯੋਗ ਸੀ। ਮਾਸਟਰ ਜੀ ਤਿਆਰ ਕੀਤੇ ਗੀਤ, ਕਵਾਲੀ, ਕਵਿਤਾਵਾਂ ਬਚੇ ਅੱਜ ਵੀ ਯਾਦ ਕਰਦੇ ਹਨ। ਨਹੀਂ ਰੀਸਾਂ ਗੁਰੂ ਜਗਜੀਤ ਦੀਆਂ, ਗੁਰੂ ਜਗਜੀਤ ਜਿਦੇ ਵਲ ਹੋ ਗਿਆ, ਇਤਿਆਦਿ ਇਹ ਦੇਣ ਵੀ ਮਾਸਟਰ ਜੀ ਦੀ ਹੈ।

ਸੰਨ ੧੯੯੫ ਈ. ਵਿਚ ਮਾਸਟਰ ਜੀ ਨੇ ਵਿਦਿਆਲੇ ਦੀ ਸੇਵਾ ਤੋਂ ਛੁੱਟੀ ਲੈ ਲਈ। ਪਰ ਅੰਦਰੂਨੀ ਪਿਆਰ ਵਿਦਿਆਲੇ ਨਾਲ ਉਸ ਤਰਾਂ ਹੀ ਹੈ। ਜਦ ਵਿਦਿਅਕ ਸੰਮੇਲਨ ਹੁੰਦੇ ਜਿਥੇ ਵੀ ਹੋਵੇ, ਸ੍ਰੀ ਭੈਣੀ ਸਾਹਿਬ ਦਿੱਲੀ ਵੀ ਜਾਣ ਦਾ ਮੌਕਾ ਮਿਲਿਆ ਬੱਚਿਆਂ

ਨੇ ਜਾ ਕੇ ਭਾਗ ਲੈਣਾ ਮੈਨੂੰ ਸਕੂਲ ਵਿਚ ਤਿਆਰੀ ਦਾ ਹੁਕਮ ਕਰ ਜਾਣਾ, ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਬੱਚਿਆਂ ਸਫਲਤਾ ਪ੍ਰਾਪਤ ਕਰਨੀ। ਮਾਸਟਰ ਜੀ ਵੀ ਸਾਡੇ ਨਾਲ ਹੀ ਜਾਂਦੇ ਤੇ ਸਾਰਾ ਇੰਤਜ਼ਾਮ ਕਰਦੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਨਾਲ ਪੁਰਾਣੇ ਬੱਚੇ ਜੇਹੜੇ ਇਥੋਂ ਸਿਖਸ਼ਾਂ ਲੈ ਕੇ ਜਾ ਚੁੱਕੇ ਹਨ। ਮਾਸਟਰ ਜੀ ਨੂੰ ਯਾਦ ਕਰਦੇ ਹਨ। ਹੁਣ ਵੀ ਜਦੋਂ ਮਾਸਟਰ ਜੀ ਮਿਲਦੇ ਹਨ ਤਾਂ ਉਹ ਪੁਰਾਣੀ ਬੀਤੀ ਵਿਦਿਆਲੇ ਵਾਲੀ ਯਾਦ ਆਉਂਦੀ ਹੈ। ਸਭ ਤੋਂ ਵੱਡੀ ਖੁਸ਼ੀ ਇਹ ਹੋਈ ਹੈ ਸੋ ਜੋ ਸੰਤ ਜਗਦੀਸ਼ ਸਿੰਘ ਵਰਿਆਮ ਜੀ ਜੋ ਉਦਮ ਕੀਤਾ ਹੈ। ਜਦ ਮੈਨੂੰ ਵੀ ਪਤਾ ਲੱਗਾ ਤਾਂ ਮੈਂ ਵੀ ਸੋਚਿਆ ਜਦ ਸ੍ਰੀ ਰਾਮ ਚੰਦਰ ਜੀ ਨੇ ਸਮੁੰਦਰ ਤੇ ਪੁਲ ਬੱਧਾ ਲੰਕਾਂ ਦੇ ਜਾਣ ਲਈ ਉਸ ਵਕਤ ਗਾਲੜ ਜਾਨਵਰ ਨੇ ਆਪਣੇ ਸਰੀਰ ਦੇ ਪੁੱਛਲ ਨਾਲ ਪਥਰ ਜਾਂ ਮਿੱਟੀ ਲੈ ਜਾ ਕੇ ਹਿੱਸਾ ਪਾਇਆ ਤੇ ਆਪਣੇ ਧੰਨ ਭਾਗ ਸਮਝੇ। ਇਸ ਤਰਾਂ ਜੋ ਵਰਿਆਮ ਜੀ ਨੇ ਇਹ ਉਦਮ ਕੀਤਾ ਹੈ ਬਹੁਤ ਹੀ ਸ਼ਲਾਘਾਯੋਗ ਹੈ। ਮੈਂ ਇਸ ਵਿਚ ਤਿਲ ਫੁੱਲ ਭੇਟ ਕਰਾਂ।

ਹੋਰ ਮਾਸਟਰ ਜੀ ਦੀ ਜੋ ਸਾਹਿਤ ਸਭਾ ਸੰਤ ਨਗਰ ਵਿਚ ਸ਼ੁਰੂ ਕੀਤੀ ਹੈ। ਉਹ ਅੱਜ ਕਲ ਸਿਖਰਾਂ ਤੇ ਪਹੁੰਚੀ ਹੈ।

ਅੰਤ ਵਿਚ ਮੈਂ ਇਹ ਹੀ ਅਰਦਾਸ ਕਰਦੀ ਹਾਂ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਨਾਲ ਮਾ. ਅਮਰੀਕ ਸਿੰਘ ਦੀ ਉਮਰ ਵੱਡੀ ਹੋਵੇ ਦਿਨ ਦੂਣੀ ਤੇ ਰਾਤ ਚੌਗਣੀ ਤਰੱਕੀ ਹੋਵੇ। ਅਖੀਰ ਮੈਂ ਇਹ ਕਹਿੰਦੀ ਹਾਂ ਤੇਰੇ ਗੁਣ ਬਹੁਤੇ ਮੈ ਏਕਨਾ ਜਾਣਾ॥

*(ਸਾਬਕਾ ਧਾਰਮਕ ਅਧਿਆਪਕਾ, ਸੰਤ ਨਗਰ)*
*ਜ਼ਿਲ੍ਹਾ ਸਿਰਸਾ ਹਰਿਆਣਾ।*

# ਦਰਵੇਸ਼ ਸਾਹਿਤਕਾਰ

*—ਗੁਰਮੁਖ ਸਿੰਘ ਸ਼ਾਹ*



ਮਾਸਟਰ ਅਮਰੀਕ ਸਿੰਘ ਜੀ ਖਾਨਦਾਨੀ ਨਾਮਧਾਰੀ ਪਿਛੋਕੜ ਵਾਲੇ ਸ਼ਰਧਾਵਾਨ ਅਤੇ ਅਤੀ ਸੂਝ ਬੂਝ ਵਾਲੇ ਨੇਕ ਇਨਸਾਨ ਹਨ। ਉਨ੍ਹਾਂ ਦੀ ਨੇਕ ਆਤਮਾ ਵਿਚੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਸ਼ਰਧਾ ਦੇ ਵਲਵਲੇ ਕਵਿਤਾ ਦੇ ਰੂਪ ਵਿਚ ਆਪ ਮੁਹਾਰੇ ਫੁੱਟਦੇ ਹਨ। ਉਨਾਂ ਦੀ ਕਵਿਤਾ, ਗੀਤ ਬੜੇ ਹੀ ਡੂੰਘਾਈ ਵਾਲੇ ਭਾਵਪੂਰਕ ਹੁੰਦੇ ਹਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਮੇਂ ਉਨਾਂ ਆਪਣਾ ਜਵਾਨੀ ਭਰਿਆ ਸਮਾਂ ਹੁਕਮ ਅਨੁਸਾਰ ਸੇਵਾ ਵਿਚ ਬਤੀਤ ਕੀਤਾ ਹੈ। ਮੈਨੂੰ ਯਾਦ ਹੈ ਕਿ ਜਿਹੜਾ ਹੁਣ ਮਸਤਾਨਗੜ੍ਹ ਹੈ ਇਥੇ ਬਹੁਤ ਭਾਰੀ ਜੰਗਲ ਸੀ। ਇਸਨੂੰ ਰੱਖ ਕਹਿੰਦੇ ਸਨ ਇਸ ਵਿਚ ਫਰਾਂਹ ਦੇ ਦਰੱਖਤ ਅਕਾਸ਼ ਨੂੰ ਛੂੰਹਦੇ ਸਨ। ਜੰਡ, ਕਰੀਰ, ਮੱਲ੍ਹੇ, ਵੈਣ, ਕਿੱਕਰ, ਬੇਰੀ, ਨਿੰਮ ਅਤੇ ਹੋਰ ਜੰਗਲੀ ਵੇਲਾਂ ਦੇ ਝੁੰਡ ਸਨ। ਕਈ ਥਾਈਂ ਕੰਗੇਰੀ-ਬੇਰੀ ਦੇ ਝਾੜ ਵਿਚੋਂ ਸੂਰਜ ਵੀ ਨਹੀਂ ਸੀ ਦਿਸਦਾ। ਬੜੀ ਭਾਰੀ ਪੰਨੀ ਤੇ ਕਾਨੇ ਸਨ। ਸਤਿਗੁਰਾਂ ਕੋਲ ਇਕ ਟਰੈਕਟਰ ਸੀ ਜੋ ਰੂਸ ਤੋਂ ਬਣਿਆ ਸੀ ਉਸਨੂੰ ਬੜ-ਬੜ ਕਹਿੰਦੇ ਸਨ। ਜਦੋਂ ਸਟਾਰਟ ਹੋਣ ਲੱਗਦਾ, ਅੱਗ ਦੇ ਗੋਲੇ ਉਤਾਂਹ ਨੂੰ ਸੁਟਦਾ ਅਵਾਜ਼ ਇੰਨਾ ਆਉਂਦਾ ਜਿਵੇਂ ਤੋਪ ਚਲ ਰਹੀ ਹੋਵੇ। ਨੇੜੇ ਦੇ ਚਾਰ ਪੰਜ ਪਿੰਡਾਂ ਵਿਚ ਅਵਾਜ਼ ਸੁਣਦੀ। ਉਸ ਟ੍ਰੈਕਟਰ ਨੂੰ ਮਾਸਟਰ ਅਮਰੀਕ ਸਿੰਘ ਜੀ ਹੀ ਚਲਾਉਂਦੇ ਸਨ। ਰੱਖ ਅਬਾਦ ਕਰਨ ਵਿਚ ਮਾਸਟਰ ਜੀ ਦਾ ਕਾਫੀ ਯੋਗਦਾਨ ਹੈ। ਮੈਂ ਇਸ ਗੱਲ ਤੋਂ ਹੈਰਾਨ ਹਾਂ ਕਿ ਇੰਨੀ ਭਾਰੀ ਮਸ਼ੀਨਰੀ ਨਾਲ ਮੱਥਾ ਮਾਰਨ ਵਾਲੇ ਅਤੇ ਜਿਸਮਾਨੀ ਕੰਮ ਕਰਨ ਵਾਲੇ ਵਿਚ ਕਵਿਤਾ ਦੀ ਕੋਮਲਤਾ ਕਿਥੋਂ ਪ੍ਰਵੇਸ਼ ਕਰ ਜਾਂਦੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸ਼ਾਨਾਮੱਤੇ ਸਮੇਂ ਦਾ ਵਿਵਰਣ ਉਹ ਇਸ ਤਰ੍ਹਾਂ ਕਰਦੇ ਹਨ :-

"ਗੁਰੂ ਪ੍ਰਤਾਪ ਸਿੰਘ ਜੀ ਦੀ ਨਿਰਾਲੀ ਸ਼ਾਨ ਵੇਖੀ ਏ
ਉਹਦੇ ਦਰ ਮੁਰਦਿਆਂ ਅੰਦਰ ਸਰਕਦੀ ਜਾਨ ਵੇਖੀ ਏ"

ਸ੍ਰੀ ਸਤਿਗੁਰੂ ਜੀ ਪ੍ਰਤੀ ਪਿਆਰ ਤੇ ਸ਼ਰਧਾ ਦਾ ਪ੍ਰਗਟਾਵਾ ਕਰਦੇ ਹੋਏ ਆਪਣੀ ਕਵਿਤਾ ਵਿਚ ਲਿਖਦੇ ਹਨ :-

"ਤੇਰੀ ਤਸਵੀਰ ਮੇਰੀ ਨਜ਼ਰ ਵਿਚ ਐਸੀ ਸਮਾਈ ਏ
ਜਿਵੇਂ ਕਿ ਅੱਖ ਦੀ ਪੁਤਲੀ ਵਿਚ ਭਰੀ ਕਾਲੀ ਸਿਆਈ ਏ"

ਉਨਾਂ ਵੱਲੋਂ ਲਿਖੇ ਗਏ ਕਈ ਗੀਤ ਲੋਕ ਗੀਤਾਂ ਵਾਂਗ ਪ੍ਰਚਲਿਤ ਹੋ ਗਏ।

ਮਾਸਟਰ ਜੀ ਸ੍ਰੀ ਗੁਰੂ ਹਰੀ ਸਿੰਘ ਜੀ ਮਹਾਂਵਿਦਿਆਲਾ ਸ੍ਰੀ ਜੀਵਨ ਨਗਰ ਵਿਖੇ ਮੇਰੇ ਅਧਿਆਪਕ ਰਹੇ ਹਨ। ਮਾਸਟਰ ਜੀ ਬੜੇ ਨਰਮ ਸੁਭਾਅ ਤੇ ਕੋਮਲ ਦਿਲ ਦੇ ਮਾਲਕ ਹਨ। ਕਲਾਸ ਵਿਚ ਜੇ ਕਿਸੇ ਸਮੇਂ ਕਿਸੇ ਵਿਦਿਆਰਥੀ ਨੂੰ ਕਿਸੇ ਗੱਲੋਂ ਘੂਰਨਾ ਪੈਂਦਾ

ਉਨਾਂ ਨੂੰ ਮਹਿਸੂਸ ਹੁੰਦਾ ਕਿ ਮੈਂ ਸ਼ਾਇਦ ਇਸ ਬੱਚੇ ਨੂੰ ਵੱਧ ਘੂਰ ਦਿੱਤਾ ਹੈ ਜਦੋਂ ਉਹ ਬੱਚਾ ਰੋਣ ਲੱਗ ਪੈਂਦਾ ਤਾਂ ਮਾਸਟਰ ਜੀ ਦਾ ਮਨ ਪਿਘਲ ਜਾਂਦਾ ਤੇ ਉਸ ਕੋਲ ਜਾ ਕੇ ਬਿਨਾਂ ਕਿਸੇ ਸੰਕੋਚ ਤੋਂ ਕਹਿਣ ਲੱਗ ਜਾਂਦੇ "ਯਾਰ ਤੂੰ ਚੁੱਪ ਕਰ ਜਾ ਨਹੀਂ ਤੇ ਮੈਂ ਵੀ ਰੋਣ ਲੱਗ ਪੈਣਾ ਈ"।

ਸ੍ਰੀ ਗੁਰੂ ਹਰੀ ਸਿੰਘ ਮਹਾਂਵਿਦਿਆਲਾ ਜੋ ਕਿ ਸ੍ਰੀ ਜੀਵਨ ਨਗਰ ਅਤੇ ਸੰਤ ਨਗਰ ਵਿਚਾਲੇ ਨਹਿਰ ਦੇ ਕੰਢੇ ਬਣਿਆ ਹੈ। ਕੱਚੀ ਸੜਕ ਤੇ ਰਸਤੇ ਵਿਚ ਪਾਸਿਆਂ ਤੇ ਵੱਡੇ ਵੱਡੇ ਝਾੜ ਸਨ ਰਸਤੇ ਵਿਚ ਜਾਂਦਿਆਂ ਡਰ ਲੱਗਦਾ ਸੀ। ਪਹਿਲਾਂ ਪਹਿਲ ਪੰਨੀ ਦੇ ਉਚੇ ਛੱਪਰ ਪਾਏ ਗਏ ਸਨ। ਮਹਾਂਵਿਦਿਆਲਾ ਦੇ ਗਰਾਊਂਡ ਅਬਾਦ ਕਰਨ ਵਿਚ ਵੀ ਮਾਸਟਰ ਜੀ ਦਾ ਬਹੁਤ ਵੱਡਾ ਯੋਗਦਾਨ ਹੈ। ਕਾ. ਜਸਵੰਤ ਸਿੰਘ ਜੋਸ਼ ਹੁਰਾਂ ਕੋਲ ਉਨੀਂ ਦਿਨੀਂ ਟਰੈਕਟਰ ਹੁੰਦਾ ਸੀ। ਮਾਸਟਰ ਜੀ ਨੇ ਵਿਦਿਆਰਥੀਆਂ ਨੂੰ ਨਾਲ ਲੈ ਕੇ ਆਪ ਕਰਾਹ ਮਾਰ ਕੇ ਗਰਾਊਂਡ ਤਿਆਰ ਕੀਤੇ ਤੇ ਦਰੱਖਤ ਲਗਵਾਏ ਜਿੱਥੇ ਅੱਜ ਦੀ ਨਾਮਧਾਰੀ ਹਾਕੀ ਟੀਮ ਨੇ ਜਨਮ ਲਿਆ।

ਪਾਕਿਸਤਾਨ ਬਣਨ ਸਮੇਂ ਜਦੋਂ ਚੰਚਾਲ ਕੋਠੀ ਵਾਲੀ ਜ਼ਮੀਨ ਖਰੀਦੀ ਗਈ ਤਾਂ ਇਸ ਇਲਾਕੇ ਵਿਚ ਜੋ ਲੋਕ ਪਹਿਲਾਂ ਤੋਂ ਮੁਜ਼ਾਰੇ ਕਾਬਜ਼ ਸਨ ਉਨਾਂ ਪਾਸੋਂ ਹਿੱਸਾ ਵੰਡਾਉਣ ਦਾ ਕੰਮ ਕਾਫੀ ਅਹਿਮ ਤੇ ਜੋਖਮ ਭਰਿਆ ਸੀ ਜੋ ਕਿ ਮਾਸਟਰ ਜੀ ਦੇ ਪਿਤਾ ਸੰਤ ਕਰਤਾਰ ਸਿੰਘ ਅਤੇ ਮੇਰੇ ਪਿਤਾ ਸੰਤ ਮਿੱਤ ਸਿੰਘ ਮੁਕਤਾ ਜੀ ਨੇ ਭਾਈ ਘਸੀਟਾ ਸਿੰਘ ਜੀ ਮਦਾਰ ਵਾਲਿਆਂ ਦੀ ਅਗਵਾਈ ਵਿਚ ਰਲ ਕੇ ਕੀਤਾ। ਸੰਤ ਉਜਾਗਰ ਸਿੰਘ ਮਦਨਿਆਂ ਵਾਲਾ ਵੀ ਬੋਹਲ ਤੋਲਣ ਲਈ ਨਾਲ ਹੁੰਦਾ ਸੀ। ਇਲਾਕੇ ਵਿਚ ਜੋ ਦਾਣੇ ਵੰਡਾ ਕੇ ਬੋਹਲਾਂ ਤੋਂ ਹਿੱਸੇ ਆਉਂਦੇ ਗੱਡਿਆਂ ਦੇ ਲਦਾ ਕੇ ਚੰਚਾਲ ਕੋਠੀ (ਬਾਦ ਸ੍ਰੀ ਜੀਵਨ ਨਗਰ ਨਾਮ ਰੱਖਿਆ) ਗੱਲੇ ਵਿਚ ਭੇਜ ਦਿੰਦੇ। ਵੰਡਾਈ ਸਮੇਂ ਕਈ ਵਾਰ ਲੜਾਈ ਦੀ ਨੌਬਤ ਵੀ ਆ ਜਾਂਦੀ, ਪਰ ਭਾਈ ਘਸੀਟਾ ਸਿੰਘ ਜੋ ਬਹੁਤ ਤੀਖਣ ਬੁਧੀ ਤੇ ਨੀਤੀਵਾਨ ਸਤਿਗੁਰੂ ਪ੍ਰਤਾਪ ਜੀ ਦਾ ਸ਼ਰਧਾਲੂ ਸਿੱਖ ਸੀ ਉਸਨੇ ਇਥੋਂ ਦੇ ਲੋਕਲ ਮੁਜ਼ਾਰਿਆਂ ਪਾਸੋਂ ਹਿੱਸਾ ਵੰਡਾਣ ਪਿਛੋਂ ਉਨ੍ਹਾਂ ਨੂੰ ਪ੍ਰੇਰਨਾ ਦੇਣੀ ਕਿ ਗੁਰੂ ਕੇ ਲੰਗਰ ਵਿਚ ਆਪ ਵੀ ਆਪਣੇ ਹਿੱਸੇ ਵਿਚੋਂ ਕੁਝ ਨਾ ਕੁਝ ਲੰਗਰ ਲਈ ਹਿੱਸਾ ਪਾਓ ਤਾਂ ਕਿ ਤੁਹਾਡੀ ਕਮਾਈ ਵੀ ਸਫਲ ਹੋਵੇ।

ਇਸ ਤਰ੍ਹਾਂ ਉਨ੍ਹਾਂ ਦੀ ਪ੍ਰੇਰਨਾ ਸਦਕਾ ਬਹੁਤਿਆਂ ਨੇ ਮੰਨ ਕੇ ਕੁੱਝ ਸ਼ਰਧਾ ਅਨੁਸਾਰ ਹੋਰ ਅਨਾਜ ਹਿੱਸਾ ਪਾ ਦੇਣਾ ਤੇ ਨਾਲ ਕੁੜਿੱਤਣ ਦੂਰ ਹੋ ਜਾਣੀ। ਉਨਾਂ ਦਿਨਾਂ ਵਿਚ ਛੋਲਿਆਂ ਦੀ ਰੋਟੀ ਮਿਲਦੀ ਸੀ, ਕਣਕ ਦੀ ਰੋਟੀ ਕਦੀ ਕਿਤੇ ਜਾ ਕੇ ਮਿਲਣੀ। ਮਾਸਟਰ ਜੀ ਦੇ ਪਿਤਾ ਅਤੇ ਮੇਰੇ ਪਿਤਾ ਜੀ ਦਾ ਆਪਸ ਵਿਚ ਕਾਫੀ ਪ੍ਰੇਮ ਸੀ। ਮਾਸਟਰ ਜੀ ਦੇ ਛੋਟੇ ਭਾਈ ਜਥੇਦਾਰ ਸੁਦਰਸ਼ਨ ਸਿੰਘ ਜੀ ਨੇ ਦੱਸਿਆ ਕਿ ਪਿਤਾ ਜੀ ਆਖਰੀ ਦਿਨਾਂ ਵਿਚ ਸੰਤ ਮਿੱਤ ਸਿੰਘ ਮੁਕਤਾ ਨੂੰ ਮਿਲਨ ਲਈ ਉਚੇਚਾ ਸਿਨੇਹਾ ਭੇਜਦੇ ਰਹੇ ਹਨ।

ਮਾਸਟਰ ਜੀ ਦੇ ਪਿਤਾ ਜੀ ਵੀ ਪਹਿਲਾਂ ਤੋਂ ਹੀ ਸ੍ਰੀ ਸਤਿਗੁਰੂ ਜੀ ਪ੍ਰਤੀ ਸਮੱਰਪਤ ਸਨ। ਮਾਸਟਰ ਜੀ ਅੱਧੀ ਦਰਜਨ ਤੋਂ ਵੱਧ ਪੁਸਤਕਾਂ ਕਵਿਤਾ ਦੇ ਰੂਪ ਵਿਚ ਨਾਮਧਾਰੀ ਅਤੇ ਸਾਹਿੱਤ ਜਗਤ ਨੂੰ ਦੇ ਚੁੱਕੇ ਹਨ ਜਿਵੇਂ (੧) ਪੰਖੜੀਆਂ (੨) ਗ਼ਮ ਦੀ ਮਹਿਕ (੩) ਦਰਦ ਦਾ ਅਹਿਸਾਸ (੪) ਮਿੱਠੀਆਂ ਮਿਰਚਾਂ (੫) ਸੱਚੀ ਤੇਰੀ ਸਿਫ਼ਤ (੬) ਜਿਨ ਮਾਰਗ ਦੀਆਂ ਬਤਾਏ ਆਦਿ।

ਨਾਮਧਾਰੀ ਜਗਤ ਦੇ ਭਾਈ ਗੁਰਦਾਸ ਸੰਤ ਤਰਨ ਸਿੰਘ ਵਹਿਮੀ ਜੀ ਨਾਲ ਨੇੜੇ ਦੀ ਰਿਸ਼ਤੇਦਾਰੀ ਹੋਣ ਕਰਕੇ ਉਨਾਂ ਦੀ ਸਾਹਿਤਕ-ਸ਼ਖਸੀਅਤ ਦਾ ਪ੍ਰਭਾਵ ਵੀ ਮਾਸਟਰ ਜੀ ਤੇ ਦਿਸਦਾ ਹੈ। ਸ੍ਰੀ ਪ੍ਰੀਤਮ ਸਿੰਘ ਕਵੀ ਜੀ ਦੀ ਨਾਮਧਾਰੀ ਸਾਹਿੱਤ ਸਭਾ ਸ੍ਰੀ ਜੀਵਨ ਨਗਰ ਨੂੰ ਜੋ ਦੇਣ ਹੈ ਉਸਨੂੰ ਭੁਲਾਇਆ ਨਹੀਂ ਜਾ ਸਕਦਾ। ਜਿੱਥੇ ਸਮੁੱਚੀ ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਨੂੰ ਕਵੀ ਜੀ ਦੀ ਮਹਾਨ ਸਾਹਿਤਕ ਸ਼ਖਸੀਅਤ ਨੇ ਪ੍ਰਭਾਵਿਤ ਕੀਤਾ ਉਥੇ ਮਾਸਟਰ ਅਮਰੀਕ ਸਿੰਘ ਜੀ ਅਤੇ ਸਾਧੂ ਸਿੰਘ ਕਿਸਾਨ ਜੀ ਨੂੰ ਖਾਸ ਤੌਰ ਤੇ ਪ੍ਰਭਾਵਿਤ ਕੀਤਾ ਦਿਸਦਾ ਹੈ। ਮਾਸਟਰ ਜੀ ਦੀ ਕਾਵਿ ਰਚਨਾ ਵਿਚ ਆਪਣੇ ਰਹਿਬਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਧੁਰ ਅੰਦਰੋਂ ਨਿਕਲੀ ਸ਼ਰਧਾ ਭਰੀ ਹੂਕ ਹੈ। ਸੌ ਮੌਕਿਆਂ ਦਾ ਹੱਜ ਉਹ ਆਪਣੇ ਸਤਿਗੁਰੂ ਜੀ ਪ੍ਰਤੀ ਆਸਥਾ ਤੇ ਉਹਨਾਂ ਵੱਲੋਂ ਰਹਿਮਤ ਭਰੀ ਤੱਕਣੀ ਵਿਚ ਹੀ ਵੇਖਦੇ ਹਨ। ਕਦੀ ਉਹ ਆਪਣੇ ਮੁਰਸ਼ਦ ਨੂੰ ਰੀਝਾਉਣ ਲਈ ਬੁਲ੍ਹੇ ਵਾਂਗ ਘੁੰਗਰੂ ਬੰਨ ਕੇ ਨੱਚਣਾ ਵੀ ਲੋਚਦੇ ਹਨ–

"ਹਾਜੀ ਲੋਕ ਮੱਕੇ ਨੂੰ ਜਾਂਦੇ<br>
ਤੇ ਅਸੀਂ ਜਾਣਾ ਤਖਤ ਹਜ਼ਾਰੇ<br>
ਜਿਤ ਵਲ ਯਾਰ ਉਤੇ ਵਲ ਕਾਬ੍ਹਾ<br>
ਤੇ ਭਾਵੇਂ ਵੇਖ ਕਿਤਾਬਾਂ ਚਾਰੇ"

ਮਾਸਟਰ ਜੀ ਦਾ ਕਾਬਾ ਸ੍ਰੀ ਭੈਣੀ ਸਾਹਿਬ ਹੀ ਹੈ ਉਹ ਆਪਣੀ ਪੁਸਤਕ ਸੱਚੀ ਤੇਰੀ ਸਿਫ਼ਤ ਵਿਚ ਇਕ ਥਾਂ ਲਿਖਦੇ ਹਨ :-

"ਓਸ ਡੰਡੀ ਨੂੰ ਅਮਰੀਕ ਨਾ ਛੱਡ ਦੇਵੀਂ
ਭੇਟੀ ਸਾਹਿਬ ਨੂੰ ਜੋ ਸਿੱਧੀ ਤੁਰ ਜਾਵੇ"

ਸਾਨੂੰ ਇਸ ਗੱਲ ਦਾ ਫ਼ਖਰ ਹੈ ਕਿ ਮਾਸਟਰ ਅਮਰੀਕ ਸਿੰਘ ਜੀ ਦੀਆਂ ਸਾਹਿਤਕ ਘਾਲਨਾਵਾਂ ਨੂੰ ਦ੍ਰਿਸ਼ਟੀਗੋਚਰ ਕਰਦੇ ਹੋਏ ਹਰਿਆਣਾ ਸਰਕਾਰ ਨੇ ਮਾਸਟਰ ਜੀ ਨੂੰ ਵਿਸ਼ੇਸ਼ ਪੁਰਸਕਾਰ ਦੇ ਕੇ ਨਿਵਾਜਿਆ ਹੈ। ਇਸ ਤੋਂ ਪਹਿਲਾਂ ਨਾਮਧਾਰੀ ਦਰਬਾਰ ਅਤੇ ਹੋਰ ਸਾਹਿਤਕ ਸਭਾਵਾਂ ਵਲੋਂ ਮਾਸਟਰ ਜੀ ਨੂੰ ਸਨਮਾਨਿਆਂ ਗਿਆ ਹੈ। ਇਸ ਲਈ ਮੈਂ ਅਤੀ ਸਤਿਕਾਰਯੋਗ ਮਾਸਟਰ ਜੀ ਨੂੰ ਵਧਾਈ ਵੀ ਦਿੰਦਾ ਹਾਂ ਤੇ ਉਨ੍ਹਾਂ ਦੀ ਚੰਗੀ ਸਿਹਤ ਅਤੇ ਲੰਮੀ ਉਮਰ ਲਈ ਦੁਆ ਵੀ ਕਰਦਾ ਹਾਂ। ਪੰਜਾਬੀ ਸਾਹਿਤ ਅਤੇ ਸਭਿਆਚਾਰ ਦੇ ਪਵਿੱਤਰ ਮਾਸਕ ਪੱਤਰ ਵਰਿਆਮ ਵਲੋਂ ਵੀ ਮਾਸਟਰ ਜੀ ਉੱਤੇ ਵਿਸ਼ੇਸ਼ ਅੰਕ ਪ੍ਰਕਾਸ਼ਿਤ ਕਰਕੇ ਉਹਨਾਂ ਦੇ ਸਨਮਾਨ ਵਿਚ ਆਪਣਾ ਬਣਦਾ ਹਿੱਸਾ ਪਾਇਆ ਜਾ ਰਿਹਾ ਹੈ।

"ਅੱਲ੍ਹਾ ਕਰੇ ਜ਼ੋਰੇ ਕਲਮ ਔਰ ਭੀ ਜ਼ਿਆਦਾ"

ਮਾਨਸਾ
੦੯੮੭੬੧-੮੩੧੮੮

# ਸੋਹਣੇ ਮੋਤੀਆਂ ਦੀ ਖਾਨ

*—ਲਖਵਿੰਦਰ ਸਿੰਘ ਬਾਜਵਾ*



ਮਾ. ਅਮਰੀਕ ਸਿੰਘ ਜੀ ਦਾ ਨਾਮ ਦਿਮਾਗ ਵਿਚ ਆਉਂਦਿਆਂ ਹੀ ਕਿਸੇ ਦੇਵ ਲੋਕ ਦੀ ਯਾਦ ਆ ਜਾਂਦੀ ਹੈ ਸ਼ਾਇਦ ਦੇਵਤੇ ਜੇ ਹੋਣਗੇ ਤਾਂ ਇਸ ਤਰ੍ਹਾਂ ਦੇ ਜ਼ਰੂਰ ਹੋਣਗੇ ਜਾਂ ਇਨ੍ਹਾਂ ਤੋਂ ਕੁਝ ਘਟ ਹੀ। ਸਾਦਾ ਪਹਿਰਾਵਾ, ਮਿੱਠੀ ਬੋਲੀ, ਅਤੇ ਸਭ ਨਾਲ ਪਿਆਰ ਕਰਨ ਵਾਲਾ ਮਨੁੱਖ ਦੇਵਤਾ ਹੀ ਤਾਂ ਹੁੰਦੈ।

ਸਾਹਿਤ ਕਲਾ ਉਹਨਾਂ ਨੂੰ ਉਹਨਾਂ ਦੇ ਮਾਮਾ ਜੀ ਸੰਤ ਤਰਨ ਸਿੰਘ ਵਹਿਮੀ ਜੀ ਤੋਂ ਵਿਰਸੇ ਵਿਚ ਮਿਲੀ ਅਤੇ ਉਹ ਨਾਮਧਾਰੀ ਪੰਜਾਬੀ ਸਾਹਿਤ ਸਭਾ ਦੇ ਜੰਮਾਦਰੂ ਮੈਂਬਰ ਹਨ। ਭਾਵੇਂ ਅੱਜ ਕਲ ਉਹ ਸਭਾ ਦੇ ਸਰਪ੍ਰਸਤ ਹਨ ਪਰ ਕਦੇ ਵੀ ਮੈਂ ਉਹਨਾਂ ਵਿਚੋਂ ਹੈਂਕੜ ਦੀ ਬੂ ਆਉਂਦੀ ਨਹੀਂ ਵੇਖੀ।

ਇਕ ਤੰਦਰੁਸਤੀ ਹਜ਼ਾਰ ਨਿਆਮਤ ਦਾ ਵੀ ਮੁਹਾਵਰਾ ਵੀ ਉਹਨੀ ਤੇ ਬਾ-ਖੂਬੀ ਢੁਕਦਾ ਹੈ। ਇਹੋ ਹੀ ਕਾਰਨ ਹੈ ਕਿ ਉਹਨਾਂ ਨੇ ਜਿੰਨਾਂ ਵੀ ਸਾਹਿਤ ਰਚਿਆ ਨਿਰੋਗ ਰਚਿਆ। ਭਾਵੇਂ ਕਵਿਤਾ ਹੋਵੇ, ਗੀਤ ਜਾਂ ਗ਼ਜ਼ਲ ਹੋਵੇ ਰਿਦਮ ਉਹਨਾਂ ਦੇ ਅੰਦਰੋਂ ਫੁਟ-ਫੁਟ ਨਿਕਲਦੀ ਹੈ। ਤੋਲ ਤੁਕਾਂਤ ਦੇ ਜਾਣੂ ਅੱਜ ਕੱਲ ਦੇ ਸ਼ਾਇਰਾਂ ਵਿਚੋਂ ਘਟ ਹੀ ਲੱਭਦੇ ਹਨ।

ਮਾ. ਜੀ ਛੰਦਾ ਬੰਦੀ ਦੇ ਮਾਹਿਰ ਹਨ ਇਹਨਾਂ ਦੇ ਗੀਤ ਮੈਂ ਸਕੂਲ ਵਿਚ ਪੜਦਾ ਆਪਣੇ ਸਹਿਪਾਠੀ ਹਰਬੰਸ ਸਿੰਘ ਘੁਲਾ ਤੋਂ ਅਕਸਰ ਸੁਣਿਆ ਕਰਦਾ ਸਾਂ ਤੇ ਮੈਨੂੰ ਇਹ ਗੱਲ ਕਹਿਣ ਤੋਂ ਜਰਾ ਸੰਕੋਚ ਨਹੀਂ ਕਿ ਮੈਂ ਉਹਨਾਂ ਗੀਤਾਂ ਦੀ ਕੀਲ ਵਿਚ ਆਇਆ ਹੋਇਆ ਹੀ ਗੀਤਕਾਰ ਬਣਿਆ। ਉਹਨਾਂ ਦੇ ਗੀਤਾਂ ਦੇ ਬੋਲ ਅੱਜ ਵੀ ਕੰਨਾਂ ਵਿਚ ਗੂੰਜਦੇ ਪ੍ਰਤੀਤ ਹੁੰਦੇ ਹਨ।

ਮਾ. ਜੀ ਦੀ ਗ਼ਜ਼ਲ ਆਪਣੀ ਵੱਖਰੀ ਪਛਾਣ ਬਣਾਉਂਦੀ ਹੈ ਫਾਰਸੀ ਤੇ ਪੰਜਾਬੀ ਦੇ ਸੁਮੇਲ ਨਾਲ ਬਣੀ ਗ਼ਜ਼ਲ ਦਾ ਰੰਗ ਹੀ ਕੁਝ ਹੋਰ ਹੁੰਦਾ ਹੈ, ਮਾ. ਜੀ ਨੂੰ ਇਹ ਮਾਣ ਹਾਸਲ ਹੈ ਕਿ ਉਹ ਉਰਦੂ ਦੇ ਵੀ ਚੰਗੇ ਜਾਣਕਾਰ ਹਨ।

ਕਵਿਤਾ ਬੈਂਤ ਹੋਵੇ ਜਾਂ ਕੁਝ ਹੋਰ ਉਹਨਾਂ ਦੀ ਪਕੜ ਤੋਂ ਬਾਹਰ ਨਹੀਂ ਜਾ ਸਕਦੇ। ਅੱਜ ਤੱਕ ਸਾਹਿਤ ਜਗਤ ਨੂੰ ਗਿਆਰਾਂ ਪੁਸਤਕਾਂ ਦੇ ਚੁੱਕੇ ਹਨ। ਉਹਨਾਂ ਦੀਆਂ ਪੁਸਤਕਾਂ ਵਿਚ ਚੰਗੀ ਜ਼ਿੰਦਗੀ ਜਿਉਣ ਦੇ ਢੇਰ ਸਾਰੇ ਨੁਸਖੇ ਹਨ।

ਮਾ. ਜੀ ਨੂੰ ਬਹੁਤ ਸਾਰੀਆਂ ਸੰਸਥਾਵਾਂ ਵਲੋਂ ਮਾਣ ਸਨਮਾਨ ਵੀ ਬਹੁਤ ਬਖਸ਼ਿਆ ਗਿਆ ਹੈ। ਉਹਨਾਂ ਦੇ ਸਨਮਾਨਾਂ ਦੀ ਗਿਣਤੀ ਉਂਗਲਾਂ ਤੇ ਨਹੀਂ ਕੀਤੀ ਜਾ ਸਕਦੀ ਅਤੇ ਹੁਣੇ ਜਿਹੇ ਇਸੇ ਸਾਲ ਵਿਚ ਉਹਨਾਂ ਨੂੰ ਸੰਤ ਤਰਨ ਸਿੰਘ ਵਹਿਮੀ ਅਵਾਰਡ ਹਰਿਆਣਾ ਸਰਕਾਰ ਨੇ ਬਖਸ਼ਿਆ ਹੈ। ਜਿਸ ਨਾਲ ਨਾਮਧਾਰੀ ਪੰਜਾਬੀ ਸਾਹਿਤ ਸਭਾ ਹੀ ਨਹੀਂ ਸਾਰੇ ਇਲਾਕੇ ਅਤੇ ਸਾਰੇ ਸਾਹਿਤ ਜਗਤ ਦਾ ਸਿਰ ਮਾਣ ਨਾਲ ਉੱਚਾ ਹੋਇਆ ਹੈ।

ਮੈਂ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਦਾ ਹਾਂ ਕਿ ਉਹਨਾਂ ਨੂੰ ਹੋਰ ਲੰਬਾ ਸਾਹਿਤਕ ਜੀਵਨ ਬਖਸ਼ਣ। ਉਹਨਾਂ ਦਾ ਸਾਇਆ ਨਾਮਧਾਰੀ ਪੰਜਾਬੀ ਸਾਹਿਤ ਸਭਾ ਦੇ ਸਿਰ ਤੇ ਇਸੇ ਤਰਾਂ ਬਣਿਆ ਰਹੇ।

ਮਾਸਟਰ ਜੀ ਦੀ ਲੰਮੀ ਉਮਰ ਦੀ ਕਾਮਨਾ ਕਰਦਾ ਹੋਇਆ ਦੁਆ ਕਰਦਾ ਹਾਂ :-

ਸਾਹਿਤ ਜਗਤ ਦਾ ਇਹ ਅਨਮੋਲ ਚੰਦਾ ਰਹੇ ਚਮਕਦਾ ਸਾਹਿਤ ਅਸਮਾਨ ਉੱਤੇ<br>
ਦੇਂਦਾ ਰਹੇ ਜੋ ਸੇਧ ਮਾਨੁਖਤਾ ਨੂੰ ਹੋਵੇ ਕਿੰਤੂ ਨਾ ਉਹਦੇ ਗਿਆਨ ਉੱਤੇ<br>
ਸਾਨੂੰ ਮਾਣ ਹੈ ਬਾਜਵਾ ਬਹੁਤ ਭਾਰਾ ਸੋਹਣੇ ਮੋਤੀਆਂ ਦੀ ਸੁਹਣੀ ਖਾਨ<br>
ਉੱਤੇ ਮੰਗਾਂ ਏਹੋ ਮੈਂ ਮੰਗ ਪ੍ਰਮਾਤਮਾ ਤੋਂ ਲੱਖਾਂ ਸਾਲ ਇਹ ਜੀਵੇ ਜਹਾਨ ਉੱਤੇ

*(ਸਕੱਤਰ, ਨਾਮਧਾਰੀ ਪੰਜਾਬੀ ਸਾਹਿਤ ਸਭਾ)*<br>
*ਵੀ. ਪੀ. ਓ ਜਗਜੀਤ ਨਗਰ (ਹਰੀਪੁਰਾ)*<br>
*ਮੋਬਾਇਲ- ੯੪੧੬੭-੩੪੫੦੬*

# ਗਤੀਸ਼ੀਲ ਸ਼ਖਸੀਅਤ ਮਾਸਟਰ ਅਮਰੀਕ ਸਿੰਘ

*—ਪੂਰਨ ਸਿੰਘ ਨਿਰਾਲਾ*



ਮੇਰੇ ਵਾਸਤੇ ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਮਾਸਟਰ ਅਮਰੀਕ ਸਿੰਘ ਪੰਜਾਬੀ ਅਤੇ ਪੰਜਾਬੀਅਤ ਦੇ ਸੱਚੇ ਤੇ ਸੁੱਚੇ ਸਰੋਵਰ ਹਨ ਜਿਹਨਾਂ ਆਪਣੀ ਮਾਤ ਭਾਸ਼ਾ ਦੀ ਮਹਿਕ ਨਾਲ ਸੱਚੀ ਸੁੱਚੀ ਕਿਰਤ ਕਮਾਈ ਨੂੰ ਸਜਾਇਆ ਹੈ। ਆਪਣੇ ਪਵਿੱਤਰ ਪਾਣੀਆਂ ਵਰਗੇ ਖਿਆਲਾਂ ਨਾਲ ਪ੍ਰਫੁਲਤ ਕੀਤਾ ਹੈ। ਆਪਣੀ ਮਾਂ ਬੋਲੀ ਦਾ ਬੜੇ ਜਤਨਾਂ ਨਾਲ ਕਰਜ਼ ਉਤਾਰ ਰਹੇ ਹਨ। ਆਪਣੇ ਕਾਵਿਕ ਭਾਵੁਕ ਅਤੇ ਸੁਭਾਵਕ ਬਿੰਬਾਂ ਨਾਲ ਸ਼ਿੰਗਾਰਿਆ ਹੈ। ਮਾਸਟਰ ਅਮਰੀਕ ਸਿੰਘ ਜੀ ਬਾਰੇ ਬਹੁਤਾ ਦੱਸਣ ਦੀ ਲੋੜ ਨਹੀਂ ਕਿਉਂਕਿ ਨਾਮਧਾਰੀ ਅਤੇ ਸਾਹਿਤ ਜਗਤ ਵਿਚ ਉਹਨਾਂ ਬਾਰੇ ਹਰ ਦਿਲ ਜਾਣਦਾ ਹੈ। ਸਰਬਪੱਖੀ ਗਿਆਨਵਾਨ ਮਾਸਟਰ ਜੀ ਦਾ ਯੋਗਦਾਨ ਵਿਦਿਆ ਦੇ ਖੇਤਰ ਵਿਚ ਸਾਹਿਤ ਦੇ ਖੇਤਰ ਕਿਰਸਾਨੀ ਦੇ ਖੇਤਰ ਵਿਚ ਅਤੇ ਗੀਤ ਸੰਗੀਤ ਦੇ ਖੇਤਰ ਵਿਚ ਬਹੁਤ ਅਹਿਮ ਹੈ। ਇਹਨਾਂ ਦੀਆਂ ਕਵਿਤਾਵਾਂ, ਗੀਤਾਂ, ਗ਼ਜ਼ਲਾਂ ਦੀਵਾਨਾਂ ਵਿਚ ਆਮ ਪੜ੍ਹੀਆਂ ਜਾਂਦੀਆਂ ਹਨ ਅਤੇ ਕਈ ਭੈਣ ਭਰਾਵਾਂ ਨੇ ਇਹਨਾਂ ਦੀਆਂ ਰਚਨਾਵਾਂ ਦੀਆਂ ਕੈਸਟਾਂ ਵੀ ਭਰਵਾਈਆਂ ਹਨ। ਇਹਨਾਂ ਪਾਸੋਂ ਤਿੰਨ ਤਿੰਨ ਪੀੜ੍ਹੀਆਂ ਨੇ ਹੀ ਵਿਦਿਆ ਲਈ ਹੈ ਇਸੇ ਕਰਕੇ ਇਹਨਾਂ ਦੇ ਨਾਮ ਨਾਲ ਮਾਸਟਰ ਸ਼ਬਦ ਤਖੱਲਸ ਵਾਂਗ ਜੁੜ ਗਿਆ ਹੈ।

ਇਹਨਾਂ ਦੀਆਂ ਲਿਖਤਾਂ, ਸਾਹਿਤ ਪ੍ਰਾਪਤੀਆਂ ਜਿਨ੍ਹਾਂ ਕਾਰਨ ਇਹਨਾਂ ਨੂੰ ਸੰਤ ਤਰਨ ਸਿੰਘ ਵਹਿਮੀ ਐਵਾਰਡ ਮਿਲਿਆ ਹੈ ਤੋਂ ਇਲਾਵਾ ਵੀ ਇਹਨਾਂ ਦੀ ਮਹਿਮਾ ਬਹੁਤ ਹੈ। ਸਾਨੂੰ ਸਭਾ ਵਾਲਿਆਂ ਨੂੰ ਪੁੱਤਰਾਂ ਜਿੰਨਾ ਪਿਆਰ ਦਿੰਦੇ ਹਨ। ਸਾਡੀ ਨਾਮਧਾਰੀ ਪੰਜਾਬੀ ਸਾਹਿਤ ਸਭਾ ਨੂੰ ਚਲਾਣ ਵਾਲੇ ਵੀ ਇਹ ਹਨ। ਸਭਾ ਵਿਚ ਕਈ ਤਰ੍ਹਾਂ ਦੀਆਂ ਦਰਾਰਾਂ ਪੈ ਜਾਂਦੀਆਂ ਹਨ। ਇਹਨਾਂ ਦੇ ਆਸ਼ੀਰਵਾਦ ਨਾਲ ਸਭ ਭਰੀਆਂ ਜਾਂਦੀਆਂ ਹਨ। ਇਹਨਾਂ ਉਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਹੁਤ ਮਿਹਰ ਭਰੀ ਨਜ਼ਰ ਹੈ। ਸਾਡੀ ਅਰਦਾਸ ਹੈ ਇਹ ਨਜ਼ਰ ਸਦਾ ਲਈ ਬਣੀ ਰਹੇ।

# ਸੁਨਿਹਰੀ ਅੱਖਰਾਂ ਵਿਚ ਸਾਹਿਤ ਰਚਿਆ

*—ਗੁਰਦਿਆਲ ਸਿੰਘ ਪ੍ਰੀਤ*



ਕਵੀ ਕਵਿਤਾ ਸਿਰਜਦਾ ਹੈ ਅਤੇ ਕਵਿਤਾ ਕਵੀ ਸਿਰਜਦੀ ਹੈ। ਮਾਸਟਰ ਅਮਰੀਕ ਸਿੰਘ ਬਹੁਤ ਵਧੀਆ ਸੋਚ ਦਾ ਮਾਲਕ ਬਹੁਤ ਵਧੀਆ ਮਨੁੱਖ ਹੈ। ਆਪਣੇ ਵਿਰਸੇ ਨੂੰ, ਕੁਰਬਾਨੀਆਂ ਭਰੇ ਗੌਰਵਮਈ ਇਤਿਹਾਸ ਨੂੰ ਆਪਣੇ ਸਾਹਿਤ ਰਾਹੀਂ ਉਸ ਨੇ ਲੋਕਾਂ ਅੱਗੇ ਖੂਬਸੂਰਤੀ ਨਾਲ ਪੇਸ਼ ਕੀਤਾ ਹੈ। ਮਾਸਟਰ ਅਮਰੀਕ ਸਿੰਘ ਇਕ ਜਾਗਰੂਕ ਲੇਖਕ ਹੈ। ਸੌੜੀ ਸੋਚ ਅਤੇ ਸੌੜੀਆਂ ਵਲਗਣਾਂ ਤੋਂ ਇਹਨਾਂ ਦਾ ਰਚਨਾ ਸੰਸਾਰ ਮੁਕਤ ਹੈ। ਮਾਸਟਰ ਜੀ ਨੇ ਸੁਨਹਿਰੀ ਅੱਖਰਾਂ ਵਿਚ ਇਤਿਹਾਸ ਲਿਖਿਆ ਹੈ, ਨਰੋਆ ਸਾਹਿਤ ਰਚਿਆ ਹੈ। ਮਾਸਟਰ ਅਮਰੀਕ ਸਿੰਘ ਵਿਚ ਬਹੁਤ ਗੁਣ ਹਨ ਅਤੇ ਉਹਨਾਂ ਦੀ ਸਰਪ੍ਰਸਤੀ ਵਿਚ ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਸਤਿਗੁਰੂ ਜਗਜੀਤ ਸਿੰਘ ਜੀ ਕ੍ਰਿਪਾ ਦ੍ਰਿਸ਼ਟੀ ਨਾਲ ਨਵੀਆਂ ਪੁਲਾਂਘਾਂ ਪੁੱਟ ਰਹੀ ਹੈ।

*ਨਾਈਵਾਲਾ (ਸਰਸਾ)*

## ਡਾ. ਲਖਵਿੰਦਰ ਜੌਹਲ ਦਾ ਸਨਮਾਨ

ਸੰਤ ਬਲਵੀਰ ਸਿੰਘ ਸੀਚੇਵਾਲ ਦੀ ਸਰਪ੍ਰਸਤੀ ਹੇਠ ਪਵਿੱਤਰ ਵੇਈਂ ਦੀ ਕਾਰਸੇਵਾ ਦੀ ੯ਵੀਂ ਵਰ੍ਹੇਗੰਢ ਮੌਕੇ ਵਾਤਾਵਰਨ ਦੀ ਸ਼ੁੱਧਤਾ ਵਾਸਤੇ ਸੰਘਰਸ਼ਸ਼ੀਲ ਜਥੇਬੰਦੀ 'ਧਰਤਿ ਸੁਹਾਵੀ' ਵੱਲੋਂ ਵਾਤਾਵਰਨ ਲਈ ਕੰਮ ਕਰਦੀਆਂ ਹਸਤੀਆਂ ਨੂੰ ਸਨਮਾਨਿਤ ਕੀਤਾ ਗਿਆ। ਪਵਿੱਤਰ ਵੇਈਂ ਦੀ ਕਾਰਸੇਵਾ ਉਪਰ ਫਿਲਮ ਬਣਾਉਣ ਵਾਲੇ ਨਿਰਦੇਸ਼ਕ ਸੁਰਿੰਦਰ ਮੰਨਣ ਦਿੱਲੀ ਅਤੇ ਦੂਰਦਰਸ਼ਨ ਜਲੰਧਰ ਦੇ ਅਧਿਕਾਰੀ ਲਖਵਿੰਦਰ ਸਿੰਘ ਜੌਹਲ ਨੂੰ ਉਚੇਚੇ ਤੌਰ 'ਤੇ ਸਨਮਾਨਿਤ ਕੀਤਾ ਗਿਆ।

ਸੁਰਿੰਦਰ ਮੰਨਣ ਨੂੰ ਉਨ੍ਹਾਂ ਵੱਲੋਂ ਬਣਾਈ ਫਿਲਮ 'ਕਾਲੀ ਵੇਈਂ', 'ਦਾ ਬਲੈਕ ਰਿਵਰ' ਲਈ ਸਨਮਾਨਿਤ ਕੀਤਾ ਗਿਆ। ਇਸੇ ਤਰ੍ਹਾਂ ਸ੍ਰੀ ਲਖਵਿੰਦਰ ਸਿੰਘ ਜੌਹਲ ਵਲੋਂ ਬਣਾਈ ਦਸਤਾਵੇਜ਼ੀ ਫਿਲਮ 'ਪ੍ਰਦੂਸ਼ਣ ਵਿਰੁੱਧ ਪਵਿੱਤਰ ਜੰਗ' ਵਾਸਤੇ ਸਨਮਾਨਤ ਕੀਤਾ। ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੇ ਚੀਫ ਜਸਟਿਸ ਸ੍ਰੀ ਵਰੇਂਦਰ ਜੈਨ ਨੇ ਦੋਵਾਂ ਫਿਲਮਕਾਰਾਂ ਨੂੰ ਨਕਦ ਰਕਮ, ਸ਼ਾਲ ਅਤੇ ਯਾਦਗਾਰੀ ਚਿੰਨ੍ਹ ਭੇਟ ਕੀਤਾ। ਸੰਤ ਸੀਚੇਵਾਲ ਨੇ ਮੰਨਣ ਤੇ ਜੌਹਲ ਦੇ ਕਾਰਜਾਂ ਦੀ ਤਾਰੀਫ਼ ਕੀਤੀ।

## ਯਾਦ ਸਮਾਗਮ ਦਲਬੀਰ ਸਿੰਘ

ਦਲਬੀਰ ਸਿੰਘ ਜਾਗਦੀ ਅੱਖ ਵਾਲਾ ਸੁਚੇਤ ਪੱਤਰਕਾਰ ਸੀ। ਉਸ ਵਿਚ ਤੂਫਾਨਾਂ ਦੇ ਉਲਟ ਚੱਲਣ ਦੀ ਸਮਰੱਥਾ ਸੀ। ਸਰੀਰਕ ਅਤੇ ਮਾਨਸਿਕ ਕਸ਼ਟ ਉਸ ਦੀ ਰਚਨਾ ਵਿਚ ਰੋੜ੍ਹਾ ਨਾ ਬਣ ਸਕੇ। ਸੂਚਨਾ ਨੂੰ ਆਪਣੀ ਵਿਚਾਰਧਾਰਕ ਪੁੱਠ ਦੇਣ ਅਤੇ ਮਰਿਆਦਾ ਵਿਚ ਰਹਿ ਕੇ ਵੀ ਆਪਣੀ ਗੱਲ ਕਹਿ ਜਾਣਾ ਉਸ ਦਾ ਵਿਲੱਖਣ ਗੁਣ ਸੀ। ਇਹ ਵਿਚਾਰ ਵੱਖੋ-ਵੱਖ ਬੁਲਾਰਿਆਂ ਨੇ ੨੭ ਜੁਲਾਈ ੨੦੦੮ ਨੂੰ ਮਰਹੂਮ ਪੱਤਰਕਾਰ ਦਲਬੀਰ ਸਿੰਘ ਦੀ ਯਾਦ ਵਿਚ ਇਥੇ ਪੰਜਾਬ ਕਲਾ ਭਵਨ ਵਿਚ ਕਰਵਾਏ ਇਕ ਸ਼ਰਧਾਂਜਲੀ ਸਮਾਰੋਹ ਦੌਰਾਨ ਪੇਸ਼ ਕੀਤੇ। ਇਹ ਸਮਾਗਮ 'ਜਗਤ ਤਮਾਸ਼ਾ' ਵਾਲੇ ਪੱਤਰਕਾਰ ਦੀ ਪਹਿਲੀ ਬਰਸੀ ਮੌਕੇ ਕੇਂਦਰੀ ਪੰਜਾਬੀ ਲੇਖਕ ਸਭਾ, ਪੰਜਾਬ ਸੰਗੀਤ ਨਾਟਕ ਅਕਾਦਮੀ ਅਤੇ ਦਲਬੀਰ ਯਾਦਗਾਰੀ ਟਰਸਟ ਵੱਲੋਂ ਸਾਂਝੇ ਤੌਰ 'ਤੇ ਕਰਵਾਇਆ ਗਿਆ। ਸਮਾਗਮ ਨੂੰ ਸੰਬੋਧਨ ਕਰਦਿਆਂ ਪੰਜਾਬੀ ਟ੍ਰਿਬਿਊਨ ਦੇ ਸੰਪਾਦਕ ਜੀ. ਐਸ. ਸਿੱਧੂ ਦਮਦਮੀ ਨੇ ਕਿਹਾ ਕਿ ਦਲਬੀਰ ਸਭ ਦੀ ਜ਼ਿੰਦਗੀ ਦਾ ਹਿੱਸਾ ਬਣਿਆ। ਉਸ ਨੇ ਸਰੀਰਕ ਕਸ਼ਟ ਦੇ ਬਾਵਜੂਦ ਰਚਨਾਤਮਿਕ ਤਪੱਸਿਆ ਜਾਰੀ ਰੱਖੀ। ਉਨ੍ਹਾਂ ਨੇ ਕਿਹਾ ਕਿ ਉਸ ਵਿਚ ਸੂਚਨਾ ਨੂੰ ਪੁੱਠ ਦੇਣ ਦਾ ਕਮਾਲ ਤਾਂ ਸੀ ਪਰ ਉਹ ਮੂਲਵਾਦੀ ਜਾਂ ਪੱਖਪਾਤੀ ਨਹੀਂ ਬਣਿਆ। ਦਲਬੀਰ ਦੀ ਇਹ ਖਾਸੀਅਤ ਹੀ ਰਹੀ ਕਿ ਉਹ ਸੰਪਾਦਕੀ ਦੀਆਂ ਬੰਦਸ਼ਾਂ ਮੁਤਾਬਕ ਲਿਖ ਕੇ ਵੀ ਆਪਣੀ ਗੱਲ ਕਹਿ ਜਾਂਦਾ। ਤਰਜਮਾ ਕਰਦੇ ਹੋਏ ਵਿਚਾਰਾਂ ਦੇ ਖੁਲ੍ਹੇਪਣ ਰੱਖਣ ਦੇ ਬਾਵਜੂਦ ਇਸ ਦੇ ਤਰਜਮੇ ਉਨ੍ਹਾਂ ਦੀ ਮੌਲਿਕ ਰਚਨਾ ਲੱਗਦੀ।

ਕਹਾਣੀਕਾਰ ਗੁਲਜ਼ਾਰ ਸਿੰਘ ਸੰਧੂ ਨੇ ਕਿਹਾ ਕਿ ਉਨ੍ਹਾਂ ਨੇ ਪੱਤਰਕਾਰੀ ਜਾਂ ਰਚਨਾ ਹੀ ਤੇਜ਼ੀ ਨਾਲ ਨਹੀਂ ਕੀਤੀ ਸਗੋਂ ਜ਼ਿੰਦਗੀ ਵੀ ਪੂਰੀ ਤੇਜ਼ੀ ਨਾਲ ਬਿਤਾਈ। ਕਹਾਣੀਕਾਰ ਮੋਹਣ ਭੰਡਾਰੀ ਦਾ ਕਹਿਣਾ ਸੀ ਕਿ ਉਹ ਆਪਣੀ ਹਰ ਗੱਲ ਦਲੇਰੀ ਨਾਲ ਕਰਦਾ ਸੀ ਅਤੇ ਕਦੇ ਸਰਕਾਰ ਮੂਹਰੇ ਨਹੀਂ ਸੀ ਝੁਕਿਆ। ਆਪਣੀ ਗੱਲ ਕਹਿ ਕੇ ਕਾਇਮ ਰਹਿਣਾ ਉਸ ਦੇ ਸੁਭਾਅ ਦੀ ਬੇਪਰਵਾਹੀ ਸੀ। ਸ੍ਰੀ ਗੋਬਿੰਦ ਠੁਕਰਾਲ ਨੇ ਕਿਹਾ ਕਿ ਉਹ ਬੇਬਾਕ ਪੱਤਰਕਾਰ ਸੀ। ਉਨ੍ਹਾਂ ਨੇ ਦਲਬੀਰ ਸਿੰਘ ਨਾਲ ਇਕ ਮੁਲਾਕਾਤ ਨੂੰ ਸਾਂਝਿਆਂ ਕਰਦਿਆਂ ਦੱਸਿਆ ਕਿ ਆਪਣੀ ਨਾਮੁਰਾਦ ਬਿਮਾਰੀ ਬਾਰੇ ਉਸ ਦਾ ਕਹਿਣਾ ਸੀ ਕਿ ਇਸ ਤੋਂ ਪਹਿਲਾਂ ਕਿ ਮੌਤ ਆਪਣਾ ਕੰਮ ਮੁਕਾਵੇ ਮੈਂ ਆਪਣਾ ਕੰਮ ਮੁਕਾ ਲਵਾਂਗਾ। ਉਹ ਮਾੜੇ ਤੋਂ ਮਾੜੇ ਹਾਲਾਤ ਵਿਚ ਵੀ ਨਾ ਡੋਲਿਆ ਅਤੇ ਕੰਮ ਪ੍ਰਤੀ ਸਮਰਪਣ ਭਾਵਨਾ ਨਾਲ ਲਿਖਦਾ ਰਿਹਾ।

ਇਸ ਮੌਕੇ ਸੀ. ਪੀ. ਆਈ. ਆਗੂ ਡਾਕਟਰ ਜੁਗਿੰਦਰ ਦਿਆਲ ਦਾ ਮਤ ਸੀ ਕਿ ਉਹ ਮਾਰਕਸਵਾਦੀ ਵਿਚਾਰਧਾਰਾ ਨੂੰ ਪ੍ਰਣਾਇਆ ਅਣਥੱਕ ਯੋਧਾ ਸੀ। ਪ੍ਰੋ. ਐਚ. ਐਸ. ਮਹਿਤਾ ਨੇ ਉਸ ਨੂੰ ਦਾਰਸ਼ਨਿਕ ਪੱਤਰਕਾਰ ਦਾ ਖਿਤਾਬ ਦਿੱਤਾ। ਪ੍ਰਕਾਸ਼ ਚਿੱਤਰਕਾਰ ਨੇ ਕਿਹਾ ਕਿ ਅਸੀਂ ਦਲਬੀਰ ਨੂੰ ਯਾਦ ਤਾਂ ਕਰੀਏ ਜੇ ਉਹ ਭੁੱਲਿਆ ਹੋਵੇ। ਡਾ. ਪ੍ਰੇਮ ਸਿੰਘ ਨੇ ਕਿਹਾ ਕਿ ਜਗਤ ਤਮਾਸ਼ਾ ਲਫਜ਼ਾਂ ਦੀ ਵਰਤੋਂ ਗੁਰਬਾਣੀ ਤੋਂ ਬਾਅਦ ਦਲਬੀਰ ਨੇ ਕੀਤੀ ਹੈ ਇਸ ਦੀ ਬੇਬਾਕੀ ਆਪਣੇ ਕਾਲਮ ਰਾਹੀਂ ਅਤੇ ਦਲੇਰੀ ਨਾਲ ਕੀਤੀ ਜਿਸ ਰਾਹੀਂ ਜਗਤ ਦੇ ਰੰਗ ਬਿਆਨੇ। ਡਾ. ਸਾਂਬਰ ਨੇ ਕਿਹਾ ਕਿ ਦਲਬੀਰ ਦੀ ਸਾਹਿਤ ਅਧਿਆਨ ਦੀ ਰਫਤਾਰ ਤੇਜ਼ ਵੀ ਸੀ ਤੇ ਕੰਮ ਵੀ ਉਸੇ ਤੇਜ਼ੀ ਨਾਲ ਕੀਤਾ। ਪੰਜਾਬੀ ਟ੍ਰਿਬਿਊਨ ਦੇ ਵਿਸ਼ੇਸ਼ ਪ੍ਰਤੀਨਿਧ ਜਗਤਾਰ ਸਿੰਘ ਸਿੱਧੂ ਅਤੇ ਕਰਮਜੀਤ ਸਿੰਘ ਨੇ ਉਨ੍ਹਾਂ ਨਾਲ ਆਪਣੀਆਂ ਸਾਂਝਾਂ ਤਾਜ਼ੀਆਂ ਕੀਤੀਆਂ। ਕਰਮਜੀਤ ਸਿੰਘ ਨੇ ਕਿਹਾ ਕਿ ਉਸ ਦਾ ਕਮਾਲ ਹੀ ਕਹੀਏ ਕਿ ਉਹ ਸਭ ਦਾ ਹਮਦਰਦ ਅਤੇ ਸਭ ਦਾ ਆਲੋਚਕ

ਸੀ।

ਇਸ ਮੌਕੇ ਦੈਨਿਕ ਟ੍ਰਿਬਿਊਨ ਦੇ ਸੰਪਾਦਕ ਨਰੇਸ਼ ਕੌਸ਼ਲ, ਕਾਮਰੇਡ ਕੁਲਵੰਤ ਸਿੰਘ, ਹਰੀਸ਼ ਜੈਨ ਅਤੇ ਡਾ. ਪ੍ਰੇਮ ਸਿੰਘ ਨੇ ਵੀ ਆਪਣੇ ਵਿਚਾਰ ਰੱਖੇ। ਸ੍ਰੀ ਦਲਬੀਰ ਸਿੰਘ ਦੇ ਪਰਿਵਾਰ ਵੱਲੋਂ ਸ੍ਰੀ ਜਸਵੰਤ ਸਿੰਘ ਨੇ ਧੰਨਵਾਦੀ ਸ਼ਬਦ ਕਹੇ। ਸਮਾਗਮ ਵਿਚ ਉਨ੍ਹਾਂ ਦੀ ਪਤਨੀ ਸ੍ਰੀਮਤੀ ਜਸਬੀਰ ਕੌਰ ਵੀ ਸ਼ਾਮਲ ਸਨ। ਸਟੇਜ ਦੀ ਜ਼ਿੰਮੇਵਾਰੀ ਡਾ. ਸਰਬਜੀਤ ਸਿੰਘ ਨੇ ਨਿਭਾਈ।

## ਬਲਬੀਰ ਸਿੰਘ ਵਾਸੀ ਨੂੰ ਯਾਦ ਕਰਦਿਆਂ

ਇਹ ਸੰਸਾਰ ਚਲੋ-ਚਲੀ ਦਾ ਮੇਲਾ ਹੈ। ਜਿਹੜਾ ਇਥੋਂ ਇਕ ਵਾਰੀ ਜਾਂਦਾ ਹੈ, ਉਹ ਮੁੜ ਕੇ ਨਹੀਂ ਆਉਂਦਾ। ਕਹਿੰਦੇ ਹਨ ਕਿ ਉਹ ਲੋਕ ਨਹੀਂ ਮਰਦੇ ਜੋ ਸਮਾਜ ਸੇਵਾ ਕਰਦੇ ਹਨ ਤੇ ਦੂਸਰਿਆਂ ਲਈ ਜਿਉਂਦੇ ਹਨ। ਅਜਿਹੇ ਲੋਕਾਂ ਨੂੰ ਮਰਨ ਉਪਰੰਤ ਵੀ ਦੁਨੀਆ ਯਾਦ ਰੱਖਦੀ ਹੈ। ਸ. ਬਲਬੀਰ ਸਿੰਘ ਵਾਸੀ ਜੋ 'ਅਜੀਤ' ਪ੍ਰਕਾਸ਼ਨ ਸਮੂਹ ਦੇ ਸਿੱਖਿਆ ਪ੍ਰਤੀਨਿਧੀ ਸਨ, ਵੀ ਉਨ੍ਹਾਂ ਵਿਅਕਤੀਆਂ ਵਿਚੋਂ ਸਨ ਜੋ ਦੂਸਰਿਆਂ ਲਈ ਕੁਝ ਨੇਕ ਕੁਝ ਕਰਨ ਲਈ ਕਾਰਜਸ਼ੀਲ ਸਨ। ਉਹ ੬ ਜੁਲਾਈ ੨੦੦੮ ਸ਼ਾਮ ੭ ਵਜੇ ਦਿਲ ਦਾ ਦੌਰਾ ਪੈਣ ਕਾਰਨ ਹਮੇਸ਼ਾ ਲਈ ਸਾਡੇ ਕੋਲੋਂ ਵਿੱਛੜ ਗਏ। ਉਹ ਚੰਗੇ ਅਧਿਆਪਕ, ਸੁਲਝੇ ਹੋਏ ਪੱਤਰਕਾਰ ਅਤੇ ਸ਼ਾਇਰ ਵੀ ਸਨ। ਸ਼ਾਂਤ ਤੇ ਸਾਦੇ ਸੁਭਾਅ ਵਾਲੇ ਹੋਣ ਕਰਕੇ ਬਹੁਤ ਗੰਭੀਰ ਸਨ। ਉਹ ਕਈ ਸਾਹਿਤਕ ਸਭਾਵਾਂ ਦੇ ਅਹੁਦੇਦਾਰ ਤੇ ਮੈਂਬਰ ਸਨ। ਸ. ਬਲਬੀਰ ਸਿੰਘ ਵਾਸੀ ਦਾ ਜਨਮ ੨੯ ਜਨਮ ੧੯੪੪ ਨੂੰ ਬਾਬੇ ਦੀ ਨਗਰੀ ਸੁਲਤਾਨਪੁਰ ਲੋਧੀ ਲਾਗੇ ਪਿੰਡ ਸ਼ਤਾਬਗੜ੍ਹ ਵਿਖੇ ਪਿਤਾ ਸ. ਹਰਨਾਮ ਸਿੰਘ ਦੇ ਘਰ ਮਾਤਾ ਅੱਛਰ ਕੌਰ ਦੀ ਕੁੱਖੋਂ ਹੋਇਆ। ਆਪ ਦੇ ਤਿੰਨ ਭਰਾ ਤੇ ੬ ਭੈਣਾਂ ਸਨ। ਹੁਣ ਇਕ ਵੱਡਾ ਭਰਾ ਸ. ਰਣਬੀਰ ਸਿੰਘ ਤੇ ਭੈਣ ਜੀਤ ਕੌਰ ਹੀ ਹਨ, ਜੋ ਇੰਗਲੈਂਡ ਵਿਚ ਰਹਿੰਦੇ ਹਨ। ਬਾਕੀ ਭੈਣ-ਭਰਾ ਰੱਬ ਨੂੰ ਪਿਆਰੇ ਹੋ ਚੁੱਕੇ ਹਨ। ਆਪ ਦੀ ਧਰਮ ਪਤਨੀ ਸਰਦਾਰਨੀ ਹਰਦੀਪ ਕੌਰ ਵੀ ਬਹੁਤੇ ਸਾਦੇ ਅਤੇ ਠੰਢੇ ਸੁਭਾਅ ਵਾਲੀ ਘਰੇਲੂ ਔਰਤ ਹੈ। ਵਾਸੀ ਹੁਰਾਂ ਦਾ ਇਕਲੌਤਾ ਬੇਟਾ ਅਰਵਿੰਦਰਪਾਲ ਸਿੰਘ (੨੨) ਚੰਡੀਗੜ੍ਹ ਵਿਚ ਕੰਪਿਊਟਰ ਇੰਜੀਨੀਅਰ ਹੈ। ਆਪ ਐਮ. ਏ. ਪੰਜਾਬੀ, ਇੰਗਲਿਸ਼ ਅਤੇ ਐਮ. ਐੱਡ ਸਨ। ਆਪ ਨੇ ਵੱਖ-ਵੱਖ ਸਕੂਲਾਂ ਵਿਚ ਅਧਿਆਪਕ ਵਜੋਂ ਨੌਕਰੀ ਕੀਤੀ ਅਤੇ ਕੁਝ ਸਮਾਂ ਆਪ ਡੀ. ਈ. ਓ. ਦਫਤਰ ਜਲੰਧਰ ਵੀ ਰਹੇ। ਆਪ ੨੦੦੬ ਵਿਚ ਕਰਤਾਰਪੁਰ ਨੇੜਿਉਂ ਸਰਕਾਰੀ ਸਕੂਲ ਵਿਚ ਅੰਗਰੇਜ਼ੀ ਦੇ ਲੈਕਚਰਾਰ ਵਜੋਂ ਸੇਵਾ ਮੁਕਤ ਹੋਏ। ਉਸ ਤੋਂ ਬਾਅਦ ਉਹ 'ਅਦਾਰਾ ਅਜੀਤ' ਨਾਲ ਜੁੜ ਗਏ। ਉਨ੍ਹਾਂ ਦੇ ਵਧੀਆ ਸੁਭਾਅ ਕਰਕੇ ਸਾਰੇ ਉਨ੍ਹਾਂ ਨਾਲ ਜੁੜੇ ਹੋਏ ਸਨ। ਉਨ੍ਹਾਂ ਨਮਿੱਤ ਰੱਖੇ ਅਖੰਡ ਪਾਠ ਦਾ ਭੋਗ ੧੫ ਜੁਲਾਈ ੨੦੦੮ ਨੂੰ ਸਵੇਰੇ ੧੦ ਵਜੇ ਉਨ੍ਹਾਂ ਦੇ ਗ੍ਰਹਿ ੩੫੭੨/੧੧ ਸੰਤ ਨਗਰ, ਬਸਤੀ ਸ਼ੇਖ ਵਿਖੇ ਪਾਇਆ ਗਿਆ। ਉਪਰੰਤ ਕੀਰਤਨ ਤੇ ਅੰਤਿਮ ਅਰਦਾਸ ਉਨ੍ਹਾਂ ਦੇ ਘਰ ਦੇ ਬਿਲਕੁਲ ਨੇੜੇ ਡੇਰਾ ਸੰਤ ਬਾਬਾ ਕਰਮ ਸਿੰਘ ਹੋਤੀ ਮਰਦਾਨ, ਮਾਡਲ ਹਾਊਸ ਰੋਡ ਬਸਤੀ ਸ਼ੇਖ ਜਲੰਧਰ ਵਿਖੇ ਦੁਪਹਿਰੇ ੧ ਤੋਂ ੨ ਵਜੇ ਤੱਕ ਹੋਈ।

## ਸੰਤ ਸੰਧੂ ਦੀ ਨਵ-ਪ੍ਰਕਾਸ਼ਿਤ ਪੁਸਤਕ 'ਨੌਂ ਮਣ ਰੇਤ' ਤੇ ਭਰਵੀਂ ਗੋਸ਼ਟੀ

ਸਿਰਜਣਾ ਕੇਂਦਰ ਕਪੂਰਥਲਾ (ਰਜਿ.) ਵਲੋਂ ਜੁਝਾਰਵਾਦੀ ਪ੍ਰਗਤੀਵਾਦੀ ਸ਼ਾਇਰ ਸੰਤ ਸੰਧੂ ਦੀ ਨਵ-ਪ੍ਰਕਾਸ਼ਿਤ ਪੁਸਤਕ "ਨੌਂ ਮਣ ਰੇਤ" ਤੇ ਗੋਸ਼ਟੀ ਦਾ ਆਯੋਜਨ ਕੀਤਾ ਗਿਆ। ਇਹ ਗੋਸ਼ਟੀ ਸਮਾਗਮ ਸਿਰਜਣਾ ਕੇਂਦਰ ਦੀਆਂ ਨਿਰੰਤਰ ਗਤੀਵਿਧੀਆਂ ਵਿਚ ਇਕ ਸੁਨਿਹਰੀ ਕੜੀ ਸਾਬਿਤ ਹੋਇਆ ਕਿਉਂਕਿ ਇਸ ਵਿਚ ਪੰਜਾਬੀ ਸਾਹਿਤ ਦੀਆਂ ਸਿਰਕੱਢ ਹਸਤੀਆਂ ਨੇ ਸ਼ਿਰਕਤ ਕੀਤੀ ਅਤੇ ਸੰਤ ਸੰਧੂ ਦੀ ਇਸ ਪੁਸਤਕ ਦੀ ਨਿਰਖ-ਪਰਖ ਕਰਨ ਵਿਚ ਆਪਣੀਆਂ ਆਲੋਚਨਾਤਮਕ ਟਿੱਪਣੀਆਂ ਦਰਜ ਕੀਤੀਆਂ। ਇਸ ਸਮਾਗਮ ਦੇ ਪ੍ਰਧਾਨਗੀ ਮੰਡਲ ਵਿਚ ਮੁੱਖ ਮਹਿਮਾਨ ਦੇ ਤੌਰ ਤੇ ਪਰਵਾਸੀ ਚਿੰਤਕ ਸ. ਇੰਦਰਜੀਤ ਸਿੰਘ ਬੱਲ, ਪ੍ਰਿੰਸੀਪਲ ਤਰਲੋਕ ਸਿੰਘ, ਸ. ਜਗਦੀਸ਼ ਸਿੰਘ ਵਰਿਆਮ, ਪ੍ਰੋ. ਆਸਾ ਸਿੰਘ ਘੁੰਮਣ, ਡਾ. ਹਰਜਿੰਦਰ ਸਿੰਘ ਅਟਵਾਲ, ਡਾ. ਨਿਰਮਲ ਸਿੰਘ ਪੰਜਾਬੀ ਸੱਥ ਲਾਂਬੜਾ, ਸ. ਰਤਨ ਸਿੰਘ ਸੰਧੂ ਅਤੇ ਸਿਰਜਣਾ ਕੇਂਦਰ ਦੇ ਪ੍ਰਧਾਨ ਪ੍ਰੋ. ਕੁਲਵੰਤ ਔਜਲਾ ਸ਼ਾਮਿਲ ਹੋਏ। ਸਮਾਗਮ ਦੀ ਕਾਰਵਾਈ ਚਲਾਉਂਦਿਆਂ ਪ੍ਰੋ. ਸਰਦੂਲ ਸਿੰਘ ਔਜਲਾ ਨੇ 'ਨੌਂ ਮਣ ਰੇਤ' ਸੰਬੰਧੀ ਪਰਚਾ ਪੜ੍ਹਨ ਲਈ ਲਾਇਲਪੁਰ ਖਾਲਸਾ ਕਾਲਜ ਜਲੰਧਰ ਦੇ ਪ੍ਰੋ. ਗੋਪਾਲ ਸਿੰਘ ਬੁੱਟਰ ਨੂੰ ਸੱਦਾ ਦਿੱਤਾ। ਡਾ. ਬੁੱਟਰ ਨੇ ਆਪਣਾ ਪਰਚਾ ਪੇਸ਼ ਕਰਦਿਆਂ ਸੰਧੂ ਦੀ ਕਵਿਤਾ ਦੀ ਰੂਪਕ ਵਿਸ਼ੇਸ਼ਤਾ ਵਲੇ ਵਿਸ਼ੇਸ਼ ਤੌਰ ਤੇ ਧਿਆਨ ਦਿਵਾਇਆ ਕਿ ਕਵਿਤਾ ਬਹੁਅਰਥਕ ਤੇ ਬਹੁਪਸਾਰੀ ਹੈ। ਉਨ੍ਹਾਂ ਨੇ ਕਵਿਤਾ ਵਿਚਲੇ ਵਿਸ਼ਿਆਂ ਨੂੰ ਵੀ ਪਾਠਕਾਂ ਨਾਲ ਸਾਂਝਿਆ ਕੀਤਾ। ਬਹਿਸ ਦਾ ਆਰੰਭ ਕਰਦਿਆਂ ਡਾ. ਰਾਮ ਮੂਰਤੀ ਨੇ ਸੰਧੂ ਦੀ ਕਵਿਤਾ ਵਿਚਲੀ ਕਾਵਿਕਤਾ ਦੀ ਗੱਲ ਕਰਦਿਆਂ ਉਸ ਦੁਆਰਾ ਅਜੋਕੇ ਜੀਵਨ ਦੀਆਂ ਸਮੱਸਿਆਵਾਂ ਪ੍ਰਤੀ ਪੇਸ਼ ਕੀਤੇ ਵਿਸ਼ਿਆਂ ਦੀ ਪ੍ਰਸੰਸਾ ਕੀਤੀ। ਰੋਸ਼ਨ ਖੈੜਾ ਨੇ ਕਿਹਾ ਕਿ ਇਸ ਕਵਿਤਾ ਨਾਲ ਉਤਰ-ਆਧੁਨਿਕ ਕਵਿਤਾ ਦਾ ਭਰਮ ਟੁੱਟਿਆ ਹੈ। ਤਸਕੀਨ ਨੇ ਕਾਵਿ-ਪੁਸਤਕ ਦੇ ਸਿਰਲੇਖ ਤੇ ਆਪਣੀ ਭਾਵ-ਮੂਰਤ ਟਿੱਪਣੀ ਪੇਸ਼ ਕੀਤੀ। ਡਾ. ਭੁਪਿੰਦਰ ਕੌਰ ਨੇ

ਕਵਿਤਾ ਵਿਚਲੇ ਬਿੰਬਾਂ ਪ੍ਰਤੀਕਾਂ ਅਤੇ ਅਲੰਕਾਰਾਂ ਬਾਰੇ ਵਿਸਥਾਰਪੂਰਵਕ ਵਿਚਾਰ ਪੇਸ਼ ਕੀਤੇ। ਜੰਗ ਬਹਾਦਰ ਘੁੰਮਣ ਨੇ ਕਵਿਤਾ ਦੀ ਲੈਆਤਮਕਤਾ ਦੀ ਪ੍ਰਸੰਸਾ ਕੀਤੀ। ਡਾ. ਹਰਜਿੰਦਰ ਸਿੰਘ ਅਟਵਾਲ ਨੇ ਕਵਿਤਾ ਵਿਚ ਪੇਸ਼ ਪੇਸ਼ਕਾਰੀ ਦੇ ਸੰਬੰਧ ਵਿਚ ਆਪਣੇ ਵਿਚਾਰ ਪੇਸ਼ ਕੀਤੇ। ਡਾ. ਹਰਨੇਕ ਹੇਅਰ ਨੇ ਸੰਧੂ ਦੀ ਕਾਵਿਕ ਪ੍ਰਤਿਭਾ ਦੀ ਪ੍ਰਸੰਸਾ ਕਰਦਿਆਂ ਦੇਰ ਬਾਅਦ ਆਈ ਇਸ ਪੁਸਤਕ ਨੂੰ ਜੀ ਆਇਆਂ ਕਿਹਾ।

ਬਹਿਸ ਉਪਰੰਤ ਪ੍ਰਧਾਨਗੀ ਮੰਡਲ ਵਿਚ ਬੈਠੇ ਕਵੀ ਸੰਤ ਸੰਧੂ ਵੱਲੋਂ ਪੁਸਤਕ ਸੰਬੰਧੀ ਆਏ ਸੁਝਾਵਾਂ, ਅਤੇ ਉਠਾਏ ਗਏ ਮਸਲਿਆਂ ਨੂੰ ਕਬੂਲਦਿਆਂ ਭਵਿੱਖ ਵਿਚ ਇਸ ਵਿਚਲੀਆਂ ਖਾਮੀਆਂ ਨੂੰ ਦੂਰ ਕਰਨ ਲਈ ਮੰਨਿਆਂ ਅਤੇ ਨਾਲ ਹੀ ਆਪਣੀਆਂ ਤਾਜ਼ਾ ਰਚਨਾਵਾਂ ਵੀ ਪੇਸ਼ ਕੀਤੀਆਂ। ਸਮਾਗਮ ਦੇ ਅੰਤ ਵਿਚ ਪ੍ਰੋ. ਕੁਲਵੰਤ ਸਿੰਘ ਔਜਲਾ ਨੇ ਜਿਥੇ ਪੰਜਾਬੀ ਕਵਿਤਾ ਬਾਰੇ ਜਾਣਕਾਰੀ ਭਰਪੂਰ ਟਿੱਪਣੀਆਂ ਕੀਤੀਆਂ ਉਥੇ ਸੰਤ ਸੰਧੂ ਦੀ ਸ਼ਾਇਰੀ ਬਾਰੇ ਵਿਚਾਰ ਪੇਸ਼ ਕਰਦਿਆਂ ਉਸਦੀ ਕਵਿਤਾ ਦੇ ਮਿਆਰ ਵੱਲ ਧਿਆਨ ਦਿਵਾਇਆ। ਉਨ੍ਹਾਂ ਨੇ ਆਏ ਸਾਹਿਤਕਾਰਾਂ ਤੇ ਸਾਹਿਤ ਪ੍ਰੇਮੀਆਂ ਦਾ ਧੰਨਵਾਦ ਕੀਤਾ। ਪ੍ਰੋ. ਸਰਦੂਲ ਔਜਲਾ ਨੇ ਵੀ ਮੰਚ ਸੰਚਾਲਨ ਦੇ ਨਾਲ-ਨਾਲ ਕਵਿਤਾ ਬਾਰੇ ਆਪਣੀਆਂ ਭਾਵਪੂਰਤ ਟਿੱਪਣੀਆਂ ਦਰਜ ਕੀਤੀਆਂ। ਸਮਾਗਮ ਵਿਚ ਹੋਰਨਾਂ ਤੋਂ ਇਲਾਵਾ ਕੰਵਰ ਇਕਬਾਲ, ਸੁਰਜੀਤ ਸਾਜਨ, ਰੂਪ ਦਬੁਰਜੀ, ਨਿਰਮਲ ਸਿੰਘ ਭੰਡਾਲ, ਮੰਗਲ ਸਿੰਘ ਭੰਡਾਲ, ਧਰਮਪਾਲ ਪੈਂਥਰ, ਸੁੱਚਾ ਸਿੰਘ ਦਾਗ, ਦੀਸ਼ ਦਬੁਰਜੀ, ਜੋਸਨ ਅਦੀਬ ਸ਼ਾਇਰ, ਚੰਨ ਮੋਮੀ, ਸੂਬੇਦਾਰ ਸ਼ਿਵ ਸਿੰਘ ਕਾਹਲਵਾਂ, ਸੰਤੋਖ ਮੱਲੀ, ਆਸ਼ੂ, ਵਿਨੋਦ ਠਾਕੁਰ, ਮਹਿੰਦਰ ਸਿੰਘ ਸਾਹਨੀ, ਹਰਫੂਲ ਸਿੰਘ, ਦੀਸ਼ ਦਬੁਰਜੀ, ਸ੍ਰੀ ਨਰੇਸ਼ ਕੁਮਾਰ, ਤੇ ਹੋਰ ਵੀ ਸਾਹਿਤ ਪ੍ਰੇਮੀ ਹਾਜ਼ਰ ਸਨ। ਸਮਾਗਮ ਤੋਂ ਪਹਿਲਾ ਸੰਖੇਪ ਕਵੀ ਦਰਬਾਰ ਵੀ ਕਰਵਾਇਆ ਗਿਆ।

*—ਸਰਦੂਲ ਸਿੰਘ ਔਜਲਾ*

## ਸੀਚੇਵਾਲ ਦੇ ਮਾਡਲ ਨੂੰ ਦੇਸ਼ 'ਚ ਅਪਣਾਉਣ ਦੀ ਲੋੜ : ਜੈਨ

ਟ੍ਰਿਬਿਊਨ ੨੭ ਜੁਲਾਈ- "ਪ੍ਰਦੂਸ਼ਣ ਨੇ ਸਾਡਾ ਹਵਾ, ਪਾਣੀ, ਖੁਰਾਕ ਸਭ ਕੁਝ ਆਪਣੇ ਕਲਾਵੇ ਵਿਚ ਲੈ ਲਿਆ ਹੈ ਅਤੇ ਇਕੱਲੀਆਂ ਸਰਕਾਰਾਂ ਇਸ ਵਿਕਰਾਲ ਸਮੱਸਿਆ ਨਾਲ ਨਹੀਂ ਨਿਪਟ ਸਕਦੀਆਂ। ਪਰ ਸੰਤ ਬਲਬੀਰ ਸਿੰਘ ਸੀਚੇਵਾਲ ਵੱਲੋਂ ਜਨਸ਼ਕਤੀ ਨਾਲ ਜੋ ਕਾਰਜ ਕਰ ਕੇ ਮਾਡਲ ਪੇਸ਼ ਕੀਤਾ ਗਿਆ ਹੈ, ਉਸ ਨੂੰ ਪੰਜਾਬ ਵਿੱਚ ਹੀ ਨਹੀਂ ਬਲਕਿ ਦੇਸ਼ ਭਰ ਵਿੱਚ ਅਪਣਾਏ ਜਾਣ ਦੀ ਲੋੜ ਹੈ।" ਇਹ ਸ਼ਬਦ ਪੰਜਾਬ ਤੇ ਹਰਿਆਣਾ ਦੇ ਚੀਫ ਜਸਟਿਸ ਸ੍ਰੀ ਵਰੇਂਦਰ ਜੈਨ ਨੇ ਪਵਿੱਤਰ ਵੇਈਂ ਦੀ ੮ਵੀਂ ਵਰ੍ਹੇਗੰਢ ਮੌਕੇ ਕਰਵਾਏ ਸਮਾਗਮ ਵਿੱਚ ਬਤੌਰ ਮੁੱਖ ਮਹਿਮਾਨ ਕਹੇ।

ਉਨ੍ਹਾਂ ਕਿਹਾ ਕਿ ਵਾਤਾਵਰਣ ਵਿੱਚ ਆ ਰਿਹਾ ਬਦਲਾਓ ਸਮੁੱਚੀ ਦੁਨੀਆਂ ਵਿੱਚ ਚਿੰਤਾ ਦਾ ਵਿਸ਼ਾ ਹੈ। ਇਸ ਦੀ ਸਾਂਭ-ਸੰਭਾਲ ਵਾਸਤੇ ਸਰਕਾਰਾਂ ਵੱਲ ਵੇਖਣ ਦੀ ਬਜਾਏ ਲੋਕਾਂ ਨੂੰ ਖੁਦ ਮੈਦਾਨ ਵਿੱਚ ਕੁੱਦਣ ਦੀ ਲੋੜ ਹੈ। ਉਨ੍ਹਾਂ ਕਿਹਾ ਕਿ ਪੰਜਾਬ ਦੇ ਅੰਮ੍ਰਿਤ ਵਰਗੇ ਪਾਣੀ ਦਾ ਪ੍ਰਦੂਸ਼ਤ ਹੋ ਜਾਣਾ ਚਿੰਤਾ ਦਾ ਵਿਸ਼ਾ ਹੈ। ਇਹ ਭਵਿੱਖ ਦੀਆਂ ਪੀੜ੍ਹੀਆਂ ਨਾਲ ਖਿਲਵਾੜ ਹੈ। ਚੀਫ ਜਸਟਿਸ ਨੇ ਕਿਹਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨ ਛੋਹ ਪ੍ਰਾਪਤ ਵੇਈਂ ਦੀ ਪਵਿੱਤਰਤਾ ਤਦ ਹੀ ਰਹਿ ਸਕਦੀ ਹੈ ਜੇ ਇਸ ਵਿੱਚ ਗੰਦਾ ਪਾਣੀ ਪੈਣ ਤੋਂ ਰੋਕਿਆ ਜਾ ਸਕੇ।

ਬਾਅਦ ਵਿੱਚ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਉਨ੍ਹਾਂ ਕਿਹਾ ਕਿ ਜੁਡੀਸ਼ਰੀ ਪ੍ਰਦੂਸ਼ਣ ਦੀ ਸਮੱਸਿਆ ਪ੍ਰਤੀ ਪੂਰੀ ਤਰ੍ਹਾਂ ਜਾਗਰੂਕ ਹੈ।

ਸਮਾਗਮ ਨੂੰ ਸੰਬੋਧਨ ਕਰਦਿਆਂਸੰਤ ਬਲਬੀਰ ਸਿੰਘ ਸੀਚੇਵਾਲ ਨੇ ਕਿਹਾ ਕਿ ਪਾਣੀਆਂ ਨੂੰ ਪ੍ਰਦੂਸ਼ਤ ਕਰਨਾ ਗੈਰ-ਸੰਵਿਧਾਨਕ ਅਤੇ ਅਨੈਤਿਕ ਕਾਰਜ ਹੈ ਜਿਸ ਨੂੰ ਹਰ ਹਾਲਤ ਰੋਕਣਾ ਸਾਡਾ ਫਰਜ਼ ਹੈ। ਉਨ੍ਹਾਂ ਸੰਗਤਾਂ ਵਲੋਂ ਸਹਿਯੋਗ ਦਿੱਤੇ ਜਾਣ ਦਾ ਪੁਰਜ਼ੋਰ ਧੰਨਵਾਦ ਕੀਤਾ। ਜਸਟਿਸ ਜੈਨ ਨੇ ਸੰਤ ਘਾਟ ਦੇ ਸਾਹਮਣੇ ਡਿੱਗੇ ਪੁਲ ਦੇ ਨੇੜੇ ਸੰਤ ਸੀਚੇਵਾਲ ਵੱਲੋਂ ਤਿਆਰ ਕੀਤੇ ਪਾਰਕ ਵਿਚ ਤ੍ਰਿਵੇਣੀ ਲਗਾਉਣ ਦੀ ਰਸਮ ਵੀ ਅਦਾ ਕੀਤੀ।

## ਪ੍ਰੋ. ਮਹਿੰਦਰ ਸਿੰਘ ਚੀਮਾ ਦਾ ਦਿਹਾਂਤ

ਪੰਜਾਬੀ ਗਿਆਨ ਭੰਡਾਰ ਦੀ ਚਲਦੀ ਫਿਰਦੀ ਟਕਸਾਲ ਪ੍ਰੋ. ਮਹਿੰਦਰ ਸਿੰਘ ਚੀਮਾ ਨਹੀਂ ਰਹੇ। ਉਨ੍ਹਾਂ ਨੇ ਆਖਰੀ ਸਾਹ ੧੫ ਅਗਸਤ ਸਵੇਰੇ ੫ ਵਜੇ ਲਿਆ। ਉਨ੍ਹਾਂ ਦੇ ਇਸ ਤਰ੍ਹਾਂ ਚੁਪਚਾਪ ਤੁਰ ਜਾਣ ਦੀ ਖਬਰ ਸੁਣਦਿਆਂ ਪੰਜਾਬੀ ਜਗਤ ਸੋਗ ਵਿਚ ਡੁੱਬ ਗਿਆ ਪ੍ਰੋ. ਚੀਮਾ ੫ ਅਗਸਤ ੧੯੩੦ ਨੂੰ ਪਿੰਡ ਸਾਹੋਵਾਲ ਤਹਿਸੀਲ ਡਸਕਾ ਜ਼ਿਲ੍ਹਾ ਸਿਆਲਕੋਟ (ਅੱਜਕਲ੍ਹ ਪਾਕਿਸਤਾਨ) ਵਿਚ ਜਨਮੇ। ੧੯੪੭ ਦੀ ਵੰਡੀ ਤੋਂ ਬਾਅਦ ਉਹ ਲੁਧਿਆਣੇ ਆ ਗਏ। ਜਦੋਂ ੧੯੫੧ ਵਿਚ ਪੰਜਾਬੀ ਐਮ. ਏ. ਦੀ ਪੜ੍ਹਾਈ ਸ਼ੁਰੂ ਹੋਈ ਤਾਂ ਉਹ ਇਹ ਐਮ. ਏ. ਕਾਰਨ ਵਾਲੇ ਸਰਕਾਰੀ ਕਾਲਜ ਲੁਧਿਆਣਾ ਦੇ ਪਹਿਲੇ ਵਿਦਿਆਰਥੀ ਸਨ। ਇਸੇ ਕਾਲਜ ਵਿਚ ੧੯੫੪ ਵਿਚ ਪੰਜਾਬੀ ਦੇ ਲੈਕਚਰਾਰ ਬਣੇ। ਉਨ੍ਹਾਂ ਨੇ ਇਸ ਕਾਲਜ ਵਿਚ ੩੫ ਵਰ੍ਹੇ ਪੜ੍ਹਾਇਆ। ਉਪਰੰਤ ਸਰਕਾਰੀ ਕਾਲਜ ਰੋਪੜ ਅਤੇ ਰਾੜ੍ਹਾ ਸਾਹਿਬ ਵਿਚ ਕੁਝ ਅਰਸਾ ਪੜ੍ਹਾਇਆ। ਉਹ ਪੰਜਾਬੀ ਸਮੇਤ ਅੰਗਰੇਜ਼ੀ, ਉਰਦੂ ਅਤੇ ਪਰਸ਼ੀਅਨ ਭਾਸ਼ਾਵਾਂ ਦੇ ਪ੍ਰਮੁੱਖ

ਗਿਆਤਾ ਸਨ। ਉਹ ਸਾਹਿਤ, ਵਿਗਿਆਨ, ਸਮਾਜ, ਰਾਜਨੀਤਕ ਅਤੇ ਆਰਥਿਕ ਕਿਸੇ ਵੀ ਵਿਸ਼ੇ 'ਤੇ ਘੰਟਿਆਂ ਬੱਧੀ ਲੈਕਚਰ ਦੇ ਸਕਦੇ ਸਨ। ਉਹ ਲੁਧਿਆਣਾ ਦੇ ਅਨੇਕਾਂ ਸਭਿਆਚਾਰਕ, ਸਾਹਿਤਕ ਤੇ ਸਮਾਜਿਕ ਸੰਸਥਾਵਾਂ ਦੇ ਮੁੱਖੀ ਤੇ ਸਰਪ੍ਰਸਤ ਸਨ। ਲੁਧਿਆਣਾ ਵਾਸੀਆਂ ਤੇ ਵਿਦਿਆਰਥੀਆਂ ਲਈ ਉਹ ਇਥ ਜਿਉਂਦੀ ਜਾਗਦੀ ਡਿਕਸ਼ਨਰੀ ਸਨ। ਜਦੋਂ ਕਿਸੇ ਜਿਗਿਆਸਾ ਦੇ ਜੁਆਬ ਲਈ ਕਿਤਾਬਾਂ ਜਵਾਬ ਦੇ ਜਾਂਦੀਆਂ ਸਨ ਤਾਂ ਗਿਆਨ ਦੀ ਪੁੱਛ ਲੈਣ ਲੋਕਾਂ ਨੂੰ ਪ੍ਰੋ. ਚੀਮਾ ਕੋਲ ਹੀ ਜਾਣਾ ਪੈਂਦਾ ਸੀ। ਉਹਦੇ ਤੁਰ ਜਾਣ ਨਾਲ ਪੰਜਾਬ ਦੇ ਵਿਵੇਕ ਦਾ ਅਸਮਾਨ ਸੁੰਨਾ ਹੋ ਗਿਆ ਹੈ।

## ਸ਼ਹੀਦ ਭਗਤ ਸਿੰਘ ਦਾ ਬੁੱਤ ਸਥਾਪਤ

ਜਿਸ ਸੰਸਦ ਭਵਨ ਅੰਦਰ ਸ੍ਰੀ ਭਗਤ ਸਿੰਘ ਨੇ ਅੰਗਰੇਜ਼ਾਂ ਦੇ ਕੰਨ ਖੋਲ੍ਹਣ ਲਈ ਬੰਬ ਸੁੱਟਿਆ ਸੀ, ਉਸੇ ਭਵਨ ਵਿਚ ਸ਼ਹੀਦ-ਏ-ਆਜ਼ਮ ਭਗਤ ਸਿੰਘ ਦਾ ਬੁੱਤ ੧੫ ਅਗਸਤ ੨੦੦੮ ਨੂੰ ਭਾਰਤੀ ਸੰਸਦ ਵਲੋਂ ਸਥਾਪਤ ਕੀਤਾ ਗਿਆ। ਕਾਂਸੀ ਦੇ ਇਸ ੧੮ ਫੁੱਟ ਉਚੇ ਬੁੱਤ ਤੋਂ ਪਰਦਾ ਹਟਾਉਣ ਦੀ ਰਸਮ ਰਾਸ਼ਟਰਪਤੀ ਸ੍ਰੀਮਤੀ ਪ੍ਰਤਿਭਾ ਪਾਟਿਲ ਨੇ ਨਿਭਾਈ। ਇਸ ਮੌਕੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ, ਉਪ ਰਾਸ਼ਟਰਪਤੀ ਆਮਿਦ ਅਨਸਾਰੀ ਲੋਕ ਸਭਾ ਦੇ ਸਪੀਕਰ ਸੋਮਨਾਥ ਚੈਟਰਜੀ, ਵਿਰੋਧੀ ਧਿਰ ਦੇ ਆਗੂ ਸੀ ਲਾਲ ਕ੍ਰਿਸ਼ਨ ਅਡਵਾਨੀ, ਕੇਂਦਰੀ ਖੇਡ ਮੰਤਰੀ ਮਨੋਹਰ ਸਿੰਘ ਗਿੱਲ ਸ੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸਮੇਤ ਹੋਰ ਚੋਟੀ ਦੇ ਆਗੂ ਹਾਜ਼ਰ ਸਨ। ਪਰਦਾ ਹਟਾਉਣ ਦੀ ਰਸਮ ਮਗਰੋਂ ਇਨ੍ਹਾਂ ਆਗੂਆਂ ਨੇ ਸ਼ਹੀਦੇ-ਆਜ਼ਮ ਦੇ ਬੁੱਤ ਅੱਗੇ ਸੁਖਬੀਰ ਸਿੰਘ ਬਾਦਲ ਫੁੱਲ ਭੇਟ ਕਰ ਕੇ ਸ਼ਰਧਾ ਅਰਪਣ ਕੀਤੀ। ੧੮ ਫੁੱਟ ਦੇ ਇਸ ਬੁੱਤ ਨੂੰ ਬੁੱਤਘਾੜੇ ਰਾਮ ਸੁਤਾਰ ਨੇ ਬਣਾਇਆ ਹੈ।

ਇਸ ਬੁੱਤ ਨੂੰ ਸੰਸਦ ਅੰਦਰ ਲਗਵਾਉਣ ਲਈ ਪੰਜਾਬ ਤੋਂ ਰਾਜ ਸਭਾ ਮੈਂਬਰ ਡਾ. ਮਨੋਹਰ ਸਿੰਘ ਗਿੱਲ ਵੱਲੋਂ ਕਾਫੀ ਤਰੱਦਦ ਕੀਤਾ ਗਿਆ। ਸ੍ਰੀ ਗਿੱਲ ਨੇ ਕਰੀਬ ਡੇਢ ਸਾਲ ਪਹਿਲਾਂ ਲੋਕ ਸਭਾ ਸਪੀਕਰ ਸ੍ਰੀ ਸੋਮਨਾਥ ਚੈਟਰਜੀ ਨਾਲ ਚਿੱਠੀ ਪੱਤਰ ਸ਼ੁਰੂ ਕੀਤਾ ਸੀ ਤੇ ਸ਼ਹੀਦੇ ਆਜ਼ਮ ਦਾ ਬੁੱਤ ਆਜ਼ਾਦ ਭਾਰਤ ਦੀ ਇਸ ਸੰਸਦ ਅੰਦਰ ਲਾਉਣ ਦੀ ਮੰਗ ਕੀਤੀ ਸੀ। ਸ੍ਰੀ ਗਿੱਲ ਨੇ ਤਰਕ ਦਿੱਤਾ ਸੀ ਕਿ ਜਿਸ ਇਮਾਰਤ ਵਿਚ ਭਗਤ ਸਿੰਘ ਨੇ ਜੰਗੇ-ਆਜ਼ਾਦੀ ਲਈ ਆਪਣੀ ਜਾਨ ਉਪਰ ਖੇਡ ਕੇ ਬੰਬ ਸੁੱਟਣ ਦਾ ਦਲੇਰਾਨਾ ਕਾਰਨਾਮਾ ਅੰਜਾਮ ਦਿੱਤਾ ਸੀ ਉਸ 'ਚ ਸ਼ਹੀਦ ਦੀ ਬੁੱਤ ਲਾਉਣਾ ਚਾਹੀਦਾ ਹੈ। ਬੁੱਤ ਤੋਂ ਪਰਦਾ ਹਟਾਉਣ ਦੀ ਕਾਰਵਾਈ ਮਗਰੋਂ ਉਥੇ ਹਾਜ਼ਰ ਸੀਨੀਅਰ ਰਾਜਸੀ ਆਗੂਆਂ ਨੇ ਸ੍ਰੀ ਗਿੱਲ ਨੂੰ ਉਚੇਚੇ ਤੌਰ 'ਤੇ ਵਧਾਈ ਦਿੱਤੀ।

ਜਦੋਂ ਕੇਂਦਰੀ ਖੇਡ ਮੰਤਰੀ ਡਾ. ਮਨੋਹਰ ਸਿੰਘ ਗਿੱਲ ਤੋਂ ਪ੍ਰਤੀਕਿਰਿਆ ਲਈ ਗਈ ਤਾਂ ਉਨ੍ਹਾਂ ਕਿਹਾ "ਸ਼ਹੀਦ-ਏ-ਆਜ਼ਮ ਦੀ ਯਾਦਗਾਰ ਸੰਸਦ ਭਵਨ 'ਚ ਨਾ ਬਣਾਉਣੀ ਇਕ ਤਵਾਰੀਖੀ ਕੁਤਾਹੀ ਸੀ ਜਿਸ ਨੂੰ ਹੁਣ ਸੋਧ ਲਿਆ ਗਿਆ ਹੈ। ਚਾਹੇ ਇਸ ਗਲਤੀ ਨੂੰ ਸੁਧਾਰਨ ਲਈ ੬੧ ਸਾਲ ਹੀ ਲੱਗੇ ਹਨ।" ਸ੍ਰੀ ਗਿੱਲ ਨੇ ਕਿਹਾ ਕਿ ਉਹ ਭਗਤ ਸਿੰਘ ਦੇ ਬੁੱਤ ਦੇ ਸੰਸਦ ਅੰਦਰ ਸੁਭਾਸ਼ ਚੰਦਰ ਬੋਸ ਦੇ ਬੁੱਤ ਨੇੜੇ ਸਥਾਪਤ ਹੋਣ ਤੋਂ ਬਹੁਤ ਖੁਸ਼ ਹਨ।

ਸ੍ਰੀ ਗਿੱਲ ਨੇ ਕਿਹਾ ਕਿ ਸ਼ਹੀਦੇ-ਆਜ਼ਮ ਦਾ ਸਰੂਪ ਪੱਗ ਬੰਨ੍ਹੀ ਵਾਲਾ ਹੈ ਤੇ ਇਸ ਬੁੱਤ ਨੂੰ ਬਣਾਉਣ ਲਈ ਫੰਡ ਵੀ ਸੰਸਦ ਵਲੋਂ ਦਿੱਤਾ ਗਿਆ ਹੈ। ਇਸ ਤੋਂ ਪਹਿਲਾਂ ਸੰਸਦ ਜਾਣੀ ਭਾਰਤ ਦੇ ਲੋਕਾਂ ਵੱਲੋਂ ਗੁਰੂਦੇਵ ਰਾਵਿੰਦਰ ਨਾਥ ਟੈਗੋਰ ਤੇ ਵਿਨੋਦਾ ਭਾਵੇ ਦੇ ਬੁੱਤ ਵੀ ਸੰਸਦ ਦੀ ਬੁੱਤ ਕਮੇਟੀ ਨੇ ਖੁਦ ਬਣਾ ਕੇ ਲਗਾਏ ਸਨ।

ਸ਼ਹੀਦੇ ਦੇ ਬੁੱਤ ਬਣਾਉਣ ਵਾਲੇ ਰਾਮ ਸੁਤਾਰ ਨੇ ਇਸ ਤੋਂ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਦਾ ੧੯੭੯ ਨੂੰ ਅੰਮ੍ਰਿਤਸਰ ਦੇ ਰਾਮ ਬਾਗ ਵਿਖੇ ਬਣਿਆ ਬੁੱਤ ਤੇ ਭਗਤ ਸਿੰਘ ਦਾ ਬੁੱਤ ਵੀ ਬਣਾਇਆ ਸੀ। ਸੰਸਦ ਦਾ ਲੱਗਿਆ ਮਹਾਤਮਾ ਗਾਂਧੀ ਦਾ ਬੁੱਤ ਵੀ ਕਿਸੇ ਬੁੱਤਘਾੜੇ ਦੀ ਸ਼ਿਲਪ ਹੈ।

## ਸ. ਬੇਅੰਤ ਸਿੰਘ ਸਰਹੱਦੀ ਦਾ ਸਨਮਾਨ

ਪ੍ਰਸਿੱਧ ਪੱਤਰਕਾਰ, ਲੇਖਕ, ਇਤਿਹਾਸਕ ਗੁਰਦੁਆਰਾ ਛੇਵੀਂ ਪਾਤਸ਼ਾਹੀ ਬਸਤੀ ਸ਼ੇਖ ਜਲੰਧਰ ਦੇ ਪ੍ਰਧਾਨ ਅਤੇ ਪੰਜਾਬੀ ਲਿਖਾਰੀ ਸਭਾ ਜਲੰਧਰ ਸਮੇਤ ਕਈ ਹੋਰ ਸੰਸਥਾਵਾਂ ਦੇ ਵੀ ਪ੍ਰਧਾਨ ਸ. ਬੇਅੰਤ ਸਿੰਘ ਸਰਹੱਦੀ ਜੀ ਦੇ ਸਨਮਾਨ ਵਿਚ ੧੭ ਅਗਸਤ ੨੦੦੮ ਨੂੰ ਕਿੰਗਜ਼ ਹੋਟਲ ਜਲੰਧਰ ਵਿਚ ਇਕ ਭਰਵਾਂ ਸਮਾਗਮ ਕੀਤਾ ਗਿਆ। ਇਸ ਸਮਾਗਮ ਦੀ ਪ੍ਰਧਾਨਗੀ ਸ. ਸੁਰਜੀਤ ਸਿੰਘ ਮਿਨਹਾਸ ਸਾਬਕਾ ਸਪੀਕਰ ਪੰਜਾਬ ਵਿਧਾਨ ਸਭਾ ਨੇ ਕੀਤੀ ਅਤੇ ਮੁੱਖ ਮਹਿਮਾਨ ਪ੍ਰਸਿੱਧ ਪੱਤਰਕਾਰ ਅਤੇ ਅਜੀਤ ਪ੍ਰਕਾਸ਼ਨ ਸਮੂਹ ਦੇ ਮੁੱਖ ਸੰਪਾਦਕ ਸ. ਬਰਜਿੰਦਰ ਸਿੰਘ ਹਮਦਰਦ ਸਨ ਜਿਨ੍ਹਾਂ ਦੇ ਕਰ ਕਮਲਾਂ ਦੁਆਰਾ ਸ. ਸਰਹੱਦੀ ਜੀ ਨੂੰ ਇਕ ਨਵੀਂ ਆਲਟੋ ਕਾਰ ਭੇਟ ਕੀਤੀ ਗਈ। ਇਸ ਸਮਾਗਮ ਵਿਚ ਸ. ਬਰਜਿੰਦਰ ਸਿੰਘ ਹਮਦਰਦ, ਸ. ਸੁਰਜੀਤ ਸਿੰਘ ਮਿਨਹਾਸ, ਸ. ਸਰਬਜੀਤ ਸਿੰਘ ਮਕੜ ਐਮ. ਐਲ. ਏ, ਸ. ਜਗਦੀਸ਼ ਸਿੰਘ ਸੰਪਾਦਕ ਵਰਿਆਮ ਨੇ ਸ. ਸਰਹੱਦੀ ਨੂੰ ਵਧਾਈ ਦਿੰਦਿਆਂ ਉਹਨਾਂ ਦੇ ਸਾਹਿਤਕ ਸਮਾਜਕ ਕਾਰਜਾਂ ਪੰਜਾਬੀ ਬੋਲੀ ਅਤੇ ਪੱਤਰਕਾਰੀ ਨੂੰ ਦਿੱਤੇ ਭਾਰੀ ਯੋਗਦਾਨ ਦੀ ਪਰਸੰਸਾ ਕੀਤੀ। ਸ. ਮੋਹਨ ਸਿੰਘ ਸਹਿਗਲ ਹੋਰਾਂ ਸਭ ਦਾ ਸੁਆਗਤ ਕੀਤਾ। ਇਸ ਸਮੇਂ ਉਘੇ ਕਵੀਆਂ ਨੇ ਕਵਿਤਾਵਾਂ ਵੀ ਸੁਣਾਈਆਂ ਅੰਤ ਉੱਤੇ ਵਧੀਆ ਚਾਹ ਪਾਣੀ ਨਾਲ ਸਭ ਦੀ ਸੇਵਾ ਕੀਤੀ ਗਈ। ਇਹ ਸਮਾਰੋਹ ਦਾ ਪਰਬੰਧ ਸਰਹੱਦੀ ਜੀ ਦੇ ਮਿੱਤਰ ਮੰਡਲ ਵਲੋਂ ਕੀਤਾ ਗਿਆ ਸੀ।

# ਪ੍ਰਤੀਕਿਰਿਆ

"ਵਰਿਆਮ" ਅਗਸਤ ੨੦੦੮ ਮਿਲਿਆ। ਮੈਂ ਲਗਭਗ ਸਾਰਾ ਪਰਚਾ ਅੱਜ ਹੀ ਪੜ੍ਹ ਲਿਆ ਹੈ, ਸਮੇਤ ਤੁਹਾਡੇ ਸੰਪਾਦਕੀ "ਨਵਾਂ ਮਹਾਂਭਾਰਤ" ਦੇ। ਪਰ ਮੈਨੂੰ ਸ. ਤਾਰਾ ਸਿੰਘ ਅਨਜਾਣ ਜੀ ਦਾ ਲਿਖਿਆ ਲੇਖ "ਸਿੱਖ ਅਤੇ ਨਾਮਧਾਰੀ ਤਹਿਰੀਕ" ਬਹੁਤ ਵਧੀਆ ਲੱਗਾ ਹੈ। ਉਨ੍ਹਾਂ ਨੇ ਕੁੱਜੇ ਵਿਚ ਸਮੁੰਦਰ ਬੰਦ ਕਰ ਦਿੱਤਾ ਹੈ। ਮੈਂ ਇਹ ਸਭ ਗੱਲਾਂ ਪਹਿਲਾਂ ਹੀ ਜਾਣਦਾ ਸਾਂ। ਪਰ ਉਨ੍ਹਾਂ ਦੀ ਲਿਖਤ ਨੇ ਗਿਆਨ ਤਾਜ਼ਾ ਕਰ ਦਿੱਤਾ ਹੈ।

*—ਪਿਆਰਾ ਸਿੰਘ ਭੋਗਲ, ਜਲੰਧਰ*

* * *

ਅਗਸਤ ਦੇ 'ਵਰਿਆਮ' ਵਿਚ ਗ਼ਜ਼ਲਾਂ ਤਕਰੀਬਨ ਸਾਰੀਆਂ ਹੀ ਚੰਗੀਆਂ ਹਨ, ਪਰ ਸ੍ਰੀ ਰਾਮ ਅਰਸ਼ ਤੇ ਰਾਜਿੰਦਰ ਪਰਦੇਸੀ ਦੀ ਦੂਜੀ ਗ਼ਜ਼ਲ ਜ਼ਿਆਦਾ ਪਸੰਦ ਹਨ। ਪਰਦੇਸੀ ਜੀ ਨੇ ਝੋਲੀ-ਚੁੱਕ ਸ਼ਾਇਰਾਂ ਦੀ ਚੰਗੀ ਡੰਡ ਲਾਹੀ ਹੈ। ਚਰਨ ਸੀਚੇਵਾਲਵੀ ਚੋਣਵੇਂ ਸ਼ਿਅਰਾਂ ਦੁਆਰਾ ਸੁਹਣੀ ਹਾਜ਼ਰੀ ਲੁਆ ਰਹੇ ਹਨ। ਆਤਮਾ ਸਿੰਘ ਚਿੱਟੀ ਦੀ ਰਚਨਾ ਦਾ ਵਿਸ਼ਾ ਵਸਤੂ ਨਰੋਆ ਹੈ। ਪ੍ਰੋ. ਗੁਰਭਜਨ ਸਿੰਘ ਗਿੱਲ ਦੀ ਕਵਿਤਾ 'ਅੱਖਰ ਸ਼ਿਲਪੀ' ਖ਼ੂਬ ਹੈ। ਪ੍ਰੋ. ਗਿੱਲ ਨੇ ਗੁਰਮੁਖੀ ਵਰਣਮਾਲਾ ਦੇ ਪਹਿਲੇ ਕਾਰੀਗਰ ਨੂਰਦੀਨ ਦੀ ਕਿਰਤ ਦਾ ਸਤਿਕਾਰ ਕੀਤਾ ਹੈ ਜੋ ਸਲਾਹੁਣਯੋਗ ਹੈ। ਪਰ ਉਨ੍ਹਾਂ ਨੇ ਇਕ ਥਾਂ ਲਿਖਿਆ ਹੈ :-

"ਉਸਦੀ ਹਸਤ ਕਲਾ ਨੂੰ ਸਿਜਦਾ ਹਰ ਕੋਈ ਕਰਦਾ।"

ਮੇਰੀ ਜਾਚੇ ਸਹੀ ਸ਼ਬਦ 'ਸਜਦਾ' ਹੈ 'ਸਿਜਦਾ' ਨਹੀਂ। ਖ਼ਿਮਾਂ ਚਾਹਾਂਗਾ। ਸ. ਤਰਲੋਚਨ ਸਿੰਘ ਦਾ ਆਰਟੀਕਲ 'ਸਿੱਖ ਤੇ ਨੰਗੀਆਂ ਤਲਵਾਰਾਂ' ਪਹਿਲਾਂ ਵੀ ਕਿਤੇ ਪੜ੍ਹਿਆ ਹੈ। ਉਨ੍ਹਾਂ ਨੇ ਸੁਲਝੇ ਵਿਚਾਰ ਪੇਸ਼ ਕੀਤੇ ਹਨ।

*—ਨਵਰਾਹੀ ਘੁਗਿਆਣਵੀ*

* * *

ਭਾਵੇਂ ਮੈਂ ਇਹ ਗੱਲ ਕਹਿਣ ਵਿਚ ਦੇਰ ਕਰ ਦਿੱਤੀ ਹੈ ਪਰ ਉਮੀਦ ਹੈ ਤੁਸੀਂ ਮੇਰੀ ਘੌਲ ਨੂੰ ਸਮਝਦੇ ਹੋਵੋਗੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿੰਨੀ ਜਾਣਕਾਰੀ ਨਾਮਧਾਰੀ ਲੋਕਾਂ ਬਾਰੇ ਮੈਨੂੰ ਵਰਿਆਮ 'ਚੋਂ ਮਿਲਦੀ ਰਹਿੰਦੀ ਹੈ, ਇੰਨੀ ਕਿਤੇ ਹੋਰੋਂ ਨਹੀਂ ਮਿਲੀ। ਇਤਿਹਾਸ ਦੇ ਵਾਰਤਾਲਾਪ ਪੜ੍ਹ ਕੇ ਜੀਵਨਸ਼ੈਲੀ (ਪੁਰਾਤਨ) ਦਾ ਅਨੰਦ ਆ ਜਾਂਦਾ ਹੈ।

ਯਾਦ ਰੱਖਦੇ ਰਹਿਣ ਲਈ ਧੰਨਵਾਦ।

*—ਜਨਮੇਜਾ ਸਿੰਘ ਜੌਹਲ, ਲੁਧਿਆਣਾ*

* * *

ਵਰਿਆਮ ਦੇ ਅਗਸਤ ਅੰਕ ਦੇ ਪਹਿਲੇ ਪੰਨੇ ਤੇ ਸੁਖਵੰਤ ਮਿਤਰ ਕਵੀ ਚਿਤਰਕਾਰ ਦੀ ਕਲਾ ਕਿਰਤ ਪੀਂਘ ਝੂਟਦੀ ਮੁਟਿਆਰ ਤੇ ਪੰਨਾ ੨੨ ਤੇ ਰਜਿੰਦਰ ਪ੍ਰਦੇਸੀ ਦੀ ਵਿਅੰਗਮਈ ਗ਼ਜ਼ਲ ਸਾਵਣ 'ਚੋਂ ਆਂਦਰਾਂ ਵਲੂੰਧਰਦੇ ਵਿਅੰਗ ਨੂੰ ਪੜ੍ਹ ਕੇ ਬੜਾ ਆਨੰਦ ਆਇਆ। ਸੋ ਜਗਦੀਸ਼ ਸਿੰਘ ਵਰਿਆਮ ਦੀ ਮੈਟਰ ਚੋਣ ਦੀ ਦਾਦ ਦੇਣੀ ਸਮੇਂ ਦੀ ਲੋੜ ਹੈ।

ਨਵਾਂ ਮਹਾਭਾਰਤ ਸੰਪਾਦਕੀ ਵਿਚ ਸ. ਵਰਿਆਮ ਜੀ ਦੇ ਭਾਰਤੀ ਲੋਕਤੰਤਰ ਦੇ ਲੋਕ ਸਭਾ ਵਿਚ ਮੱਛੀ ਮੰਡੀ ਬਣੇ ਦ੍ਰਿਸ਼ ਦਾ ਢੁਕਵੀਂ ਸ਼ਬਦਾਵਲੀ ਨਾਲ ਵਿਅੰਗ ਕਰਕੇ ਸਮੇਂ ਦੇ ਹਾਕਮਾਂ ਨੂੰ ਹਲੂਣਿਆਂ ਹੈ ਕਿ ਇਹ ਕੀ ਕੜੀ ਘੋਲ ਰਹੇ ਹੋ? ਸੰਪਾਦਕੀ ਵਿਚ ਡ. ਮਨਮੋਹਨ ਸਿੰਘ ਦੀ ਪ੍ਰਮਾਣੂ ਮੁੱਦੇ ਤੇ ਬਹੁਮਤ ਫਤਿਹ ਨੇ ਅਕਾਲੀ ਸਿੱਖਾਂ ਨੂੰ ਵੀ ਝੰਜੋੜਿਆ ਹੈ ਸੰਪਾਦਕੀ ਵਿਚ ੨੦੦੯ ਦੀਆਂ ਚੋਣਾਂ ਦੇ ਸਮੀਕਰਨ ਸੰਕੇਤ ਦੇ ਕੇ ਜਗਦੀਸ਼ ਜੀ ਨੇ ਭਾਰਤੀ ਵੋਟਰਾਂ ਨੂੰ ਜਾਗਰਿਤ ਕਰ ਦਿੱਤਾ। ਸੰਪਾਦਕੀ ਅਰਥ ਭਰਪੂਰ ਹੈ।

ਉਸਤਾਦ ਕਵੀ ਡਾ. ਗੁਰਭਜਨ ਗਿੱਲ ਦੀ ਰਚਨਾ ਅੱਖਰ ਸ਼ਿਲਪੀ ਦੀ ਸ਼ੈਲੀ ਮੇਰੇ ਕਵੀ ਮਨ ਨੂੰ ਕੀਲ ਗਈ। ਹਸਨਪੁਰੀ ਦੀ ਗ਼ਜ਼ਲ ਲੰਕਾ ਸਦਾ ਹੀ ਢਾਹੀ ਆਪਣੇ ਪਿਆਰਿਆਂ ਨੇ ਕਮਾਲ ਚੋਟ ਹੈ। ਵਰਿਆਮ ਜੀ ਠੀਕ ਲਿਖਦੇ ਹਨ ਕਿ ਅਜ਼ਾਦੀ ਦਿਹਾੜੇ ਤੇ ਗਰੀਬ ਅਮੀਰ ਪਾੜਾ ਵਧ ਰਿਹਾ ਹੈ। ਅਨਜਾਣ ਦਾ ਲੇਖ ਸਿੱਖ ਤੇ ਨਾਮਧਾਰੀ ਤਹਿਰੀਕ ਵਧੀਆ ਹੈ। ਵਰਿਆਮ ਸਤੰਬਰ ਅੰਕ ਦੀ ਉਡੀਕ ਹੈ।

*—ਕੁਲਦੀਪ ਸਿੰਘ ਪੱਟੀ*

*੬੪੪ ਮੋਰੀ ਮੁਹੱਲਾ ਬਹਾਦਰਪੁਰ, ਹੁਸ਼ਿਆਰਪੁਰ*

*—ਗੁਰਮੁਖ ਸਿੰਘ ਸ਼ਾਹ*

* * *

ਵਰਿਆਮ ਦਿਨੋਂ ਦਿਨ ਸਾਹਿਤਕ ਪੱਖੋਂ ਤੇ ਗੁਣਾਤਮਕ ਪੱਖੋਂ ਉਚਾ ਹੁੰਦਾ ਜਾ ਰਿਹਾ ਹੈ। ਇਸ ਵਿਚ ਛੱਪਣ ਵਾਲੀਆਂ ਰਚਨਾਵਾਂ ਕਾਫੀ ਉੱਚ-ਪੱਧਰ ਦੀਆਂ ਅਤੇ ਖੋਜ ਭਰਪੂਰ ਹੁੰਦੀਆਂ ਹਨ। ਮੈਂ ਹਰ ਮਹੀਨੇਂ ਵਰਿਆਮ ਦਾ ਐਡੀਟੋਰੀਅਲ ਜ਼ਰੂਰ ਪੜ੍ਹਦਾ ਹਾਂ ਜੋ ਕਿ ਕਾਫੀ ਭਾਵਪੂਰਕ ਹੁੰਦਾ ਹੈ। ਯਾਦ ਹੈ ਜਦੋਂ ਪਟਿਆਲੇ ਇਕ ਜੱਜ ਦਾ ਕੱਤਲ ਹੋਇਆ ਸੀ ਤਾਂ ਆਪ ਨੇ ਆਪਣੇਂ ਐਡੀਟੋਰੀਅਲ ਵਿਚ ਕੱਤਲ ਹੋਣ ਵਾਲਾ ਇਕ ਜੱਜ, ਕੱਤਲ ਕਰਨ ਵਾਲਾ ਗ੍ਰੰਥੀ ਅਤੇ ਸਾਜ਼ਸ਼ ਰੋਚਨ ਵਾਲੀ ਇਕ ਡਾਕਟਰ ਸੀ। ਤਿੰਨੇ ਹੀ ਆਪੋਂ ਆਪਣੇਂ ਖੇਤਰ ਵਿਚ ਅਹਿਮ ਸਥਾਨ ਰੱਖਦੇ ਹਨ ਬੜੀ ਤਰਕ ਭਰਪੂਰ ਟਿੱਪਣੀ ਸੀ। ਮਹੀਨਾ ਜੂਨ ਅੰਕ ਵਿਚ ਪੰਡਤ ਕਿਸ਼ਨ ਮਹਾਰਾਜ ਦੀ ਫੋਟੋ ਵਾਲੇ ਅੰਕ ਵਿਚ ਤਬਲੇ ਦੀਆਂ ਕਈ ਤਾਲਾਂ, ਰੇਕਾਂ ਆਦਿ ਦਾ ਜ਼ਿਕਰ ਆਪ ਨੇ ਆਪਣੇ ਲੇਖ ਵਿਚ ਕੀਤਾ ਹੈ ਜੋ ਕਿ ਆਮ ਆਦਮੀ ਨੂੰ ਇੰਨਾਂ ਬਰੀਕੀ ਵਿਚ ਗਿਆਨ ਨਹੀਂ ਹੁੰਦਾ। ਜਾਪਦਾ ਹੈ ਕਿ ਆਪਨੇ ਵੀ ਕਿਸੇ ਚੰਗੇ ਉਸਤਾਦ ਪਾਸ ਪੋਟੇ ਭੰਨੇਂ ਹਨ।

ਸ. ਸਵਰਨ ਸਿੰਘ ਵਿਰਕ ਦਾ ਹਰ ਲੇਖ ਬਹੁਤ ਖੋਜ ਭਰਪੂਰ ਹੁੰਦਾ ਹੈ। ਸਾਧੂ ਸਿੰਘ ਕਿਸਾਨ ਦੀ ਸਿੱਧੀ ਸਾਧੀ ਲਿਖਣੀ ਵੀ ਪੜ੍ਹਨ ਲੱਗਿਆਂ ਅਨੰਦ ਆਉਂਦਾ ਹੈ। ਮਾ. ਅਮਰੀਕ ਸਿੰਘ ਜੀ ਤੇ ਸਾਧੂ ਸਿੰਘ ਕਿਸਾਨ ਵੱਲੋਂ ਪਾਕਿਸਤਾਨ ਦੇ ਮੁਸਲਮਾਨ ਭਾਈਚਾਰੇ ਨਾਲ ਨੇੜੇ ਦੇ ਸਬੰਧਾਂ ਵਿਚੋਂ ਇਨਸਾਨੀਅਤ ਦੀ ਖੁਸ਼ਬੂ ਆਉਂਦੀ ਹੈ ਤੇ ਸਾਂਝੀਵਾਲਤਾ ਦੀ ਪ੍ਰੇਰਨਾ ਮਿਲਦੀ ਹੈ। ਸਵਰਨ ਸਿੰਘ ਸਨੇਹੀ, ਸ੍ਰੀ ਨੀਲ ਧਾਰੀ ਜੀ ਅਤੇ ਸ. ਗੁਰਬਚਨ ਸਿੰਘ ਚੰਡੀਗੜ੍ਹ ਵਾਲਿਆਂ ਦੇ ਲੇਖ ਵੀ ਕਾਫ਼ੀ ਉੱਚ ਪੱਧਰ ਦੇ ਹੁੰਦੇ ਹਨ। ਅਗਸਤ ੨੦੦੯ ਵਿਚ ਤਾਰਾ ਸਿੰਘ ਅਨਜਾਣ ਜੀ ਦਾ ਲੇਖ 'ਸਿੱਖ ਅਤੇ ਨਾਮਧਾਰੀ ਤਹਿਰੀਕ' ਬਹੁਤ ਕਮਾਲ ਦਾ ਲੇਖ ਹੈ। ਇਸ ਤੋਂ ਇਲਾਵਾ ਨਾਮਧਾਰੀ ਹਾਕੀ ਦੀ ਟੀਮ ਦੇ ਹੋਣਹਾਰ ਖਿਡਾਰੀ ਉਲੰਪੀਅਨ ਦੀਦਾਰ ਸਿੰਘ, ਉਲੰਪੀਅਨ ਹਰਪਾਲ ਸਿੰਘ, ਸਰਦਾਰਾ ਸਿੰਘ ਕਪਤਾਨ ਭਾਰਤੀ ਹਾਕੀ ਟੀਮ, ਦਾਰਾ ਸਿੰਘ ਅਤੇ ਅਜਮੇਰ ਸਿੰਘ ਆਦਿ ਜੋ ਕਿ ਸਾਰੇ ਦੇ ਸਾਰੇ ਖਿਡਾਰੀ ਹਰਿਆਣਾ ਪ੍ਰਾਂਤ ਦੇ ਮੇਰੇ ਪਿੰਡ ਸੰਤ ਨਗਰ ਦੇ ਹਨ (ਜਿਵੇਂ ਪੰਜਾਬ ਵਿਚ ਹਾਕੀ ਲਈ ਸੰਸਾਰਪੁਰ ਮਸ਼ਹੂਰ ਹੈ ਇਸੇ ਤਰਾਂ ਹਰਿਆਣੇ ਦਾ ਸੰਸਾਰਪੁਰ ਸੰਤ ਨਗਰ ਹੈ)ਇਨਾਂ ਖਿਡਾਰੀਆਂ ਨੂੰ ਯੋਗ ਥਾਂ ਦੇ ਕੇ ਉਤਸ਼ਾਹਿਤ ਕਰਨ ਵਾਲਾ ਉਪਰਾਲਾ ਪ੍ਰਸ਼ੰਸ਼ਾਯੋਗ ਹੈ-ਇਸ ਸਾਰੇ ਕੁਝ ਲਈ ਆਪ ਵਧਾਈ ਦੇ ਪਾਤਰ ਹੋ।

*—ਗੁਰਮੁਖ ਸਿੰਘ ਸ਼ਾਹ, ਮਾਨਸਾ*
੦੯੮੭੬੧-੮੩੧੮੮

* * *

ਇਸ ਮਹੀਨੇ ਦਾ ਵਰਿਆਮ ਪੜ੍ਹਣ ਨੂੰ ਮਿਲਿਆ। ਉਸ ਵਿਚ ਸ. ਤਰਲੋਚਨ ਸਿੰਘ ਐਮ. ਪੀ, ਹੁਰਾਂ ਦਾ ਲੇਖ 'ਨੰਗੀਆਂ ਤਲਵਾਰਾਂ' ਪੜ੍ਹਿਆ। ਲੇਖ ਵਿਚਾਰਨਯੋਗ ਹੈ। ਮੇਰੇ ਮਨ ਵਿਚ ਵੀ ਕਈ ਵਾਰ ਅਜਿਹੇ ਦ੍ਰਿਸ਼ ਦੇਖ ਕੇ ਹਲਚਲ ਮਚ ਜਾਂਦੀ ਹੈ।

ਮੈਂ ਸਮਝਦਾ ਹਾਂ ਕਿ ਅਜਿਹੀਆਂ ਹਰਕਤਾਂ ਕਰਕੇ ਇਹ ਲੋਕ, ਕੌਮ ਨੂੰ ਸ਼ਰਮਸਾਰ ਕਰਦੇ ਹਨ। ਇਨਾਂ ਨੂੰ ਸਮਝਾਏ ਕੌਣ? ਸਾਡੇ ਤਾਂ ਲੀਡਰ ਹੀ ਕਈ ਵਾਰੀ ਹੱਦਾਂ ਟੱਪ ਜਾਂਦੇ ਹਨ। ਲੱਗੀ ਸਟੇਜ ਉੱਤੇ ਆਪਣੀ ਵਾਰੀ ਲੈਣ ਲਈ ਹੀ ਅਜਿਹੇ ਦ੍ਰਿਸ਼ ਪੈਦਾ ਕਰ ਦਿੰਦੇ ਹਨ, ਜੋ ਸਾਰਿਆਂ ਨੂੰ ਸ਼ਰਮਸਾਰ ਕਰ ਦਿੰਦੇ ਹਨ। ਐਵੇਂ ਤਲਵਾਰਾਂ ਲਹਿਰਾਈ ਜਾਣੀਆਂ ਕੋਈ ਬਹਾਦਰੀ ਨਹੀਂ ਦਰਸਾਉਂਦੀਆਂ। ਬੇ-ਅਕਲੀ ਜ਼ਾਹਰ ਕਰਦੀਆਂ ਹਨ। ਜੋ ਲੋਕ ਇਹ ਹਰਕਤਾਂ ਕਰਦੇ ਹਨ, ਉਹ ਸਿੱਖ ਕੌਮ ਨੂੰ ਦੂਜਿਆਂ ਦੀਆਂ ਨਜ਼ਰਾਂ 'ਚ ਨੀਵਾ ਸੁਟਦੇ ਹਨ।

ਸਿੱਖ ਆਗੂਆਂ ਨੂੰ, ਤਖਤਾਂ ਦੇ ਜਥੇਦਾਰਾਂ ਨੂੰ ਮਿਲ ਬੈਠ ਕੇ ਇਹੋ ਜਿਹੇ ਨੁਕਤਿਆਂ ਬਾਰੇ ਸੋਚਣਾ ਚਾਹੀਦਾ ਹੈ, ਅਤੇ ਅੱਗੇ ਤੋਂ ਇਹੋ ਜਿਹੇ ਦ੍ਰਿਸ਼ ਦੇਖਣ ਨੂੰ ਨਾ ਮਿਲਣ, ਸਭ ਨੂੰ ਸੋਚ ਵਿਚਾਰ ਕੇ ਪਾਬੰਦੀ ਲੈਣੀ ਚਾਹੀਦੀ ਹੈ।

*—ਭੁਪਿੰਦਰ ਸਿੰਘ ਬੱਸਣ, ਜਲੰਧਰ*

* * *

ਪਰਚਾ, ਤੁਸੀਂ ਵਕਤ ਸਿਰ ਕੱਢਦੇ ਹੋ। ਮੈਂ ਸਾਰੇ ਦਾ ਸਾਰਾ ਪੜ੍ਹ ਲਿਆ ਹੈ। ਕਿਉਂਕਿ ਮੈਂ ਇਤਿਹਾਸ ਦਾ ਬੰਦਾ ਹਾਂ। ਸਾਰੀ ਉਮਰ, ਵੱਖ-ਵੱਖ ਕਾਲਜਾਂ ਵਿਚ ਇਤਿਹਾਸ ਪੜ੍ਹਾਇਆ ਹੈ, ਇਸ ਲਈ ਮੈਂ ਅੱਜ ਕੱਲ੍ਹ ਇਤਿਹਾਸ, ਵਿਰਸੇ, ਸੱਭਿਅਤਾ ਉੱਤੇ ਬਹੁਤਾ ਕੰਮ ਕਰਦਾ ਹਾਂ, ਲਿਖਤੀ ਸਹਿਯੋਗ ਦਿੰਦਾ ਰਹਾਂਗਾ। ਜੇ ਹੋ ਸਕੇ ੧੮੫੭ ਵਾਲਾ, ਮੇਰੇ ਵੱਲੋਂ ਭੇਜਿਆ ਲੇਖ ਕਿਸੇ ਅਗਲੇ ਅੰਕ ਵਿਚ ਛਾਪ ਲੈਣਾ। ਉਸ ਲੇਖ ਉੱਤੇ ਮੈਂ ਕਾਫ਼ੀ ਮਿਹਨਤ ਕੀਤੀ ਸੀ। ਕੀਤੀ ਮਿਹਨਤ ਰਾਸ ਆ ਗਈ ਸਮਝਾਂਗਾ।

*—ਸੁਲੱਖਣ ਸਿੰਘ ਮੀਤ*
*ਦਸ਼ਮੇਸ਼ ਨਗਰ, ਸੰਗਰੂਰ।*
*ਪੰਜਾਬੀ ਸਾਹਿਤ ਸਭਾ, ਫ਼ਰੀਦਕੋਟ।*

* * *

ਆਸ ਕਰਦਾ ਹਾਂ ਕਿ ਸਤਿਗੁਰੂ ਜੀ ਦੀ ਨਦਰਿ ਕਰਮ ਸਦਕਾ ਸਹਿਤ ਪਰਿਵਾਰ ਅਨੰਦਪੂਰਵਕ ਹੋਵੋਗੇ। ਸਭ ਤੋਂ ਪਹਿਲਾਂ ਤਾਂ ਆਪ ਜੀ ਦਾ ਧੰਨਵਾਦ ਕਰਨਾ ਬਣਦਾ ਹੈ ਕਿ ਆਪ ਨੇ ਮੈਨੂੰ ਅਗਸਤ, ੦੯ ਦੇ 'ਵਰਿਆਮ' ਦੇ ਦੀਦਾਰੇ ਕਰਵਾਏ। ਮੇਰਾ ਮਨ ਖਿੜ ਗਿਆ।

੨੨ ਜੁਲਾਈ ਨੂੰ ਪਾਰਲੀਮੈਂਟ ਵਿਚ ਵਾਪਰੀ ਘਟਨਾ ਨੂੰ ਮੈਂ ਦੁੱਖਦਾਈ ਨਹੀਂ ਮੰਨਦਾ। ਇਹ ਤਾਂ ਪਰਛਾਵਾਂ ਮਾਤਰ ਹੈ ਉਸ ਸਿਆਸੀ ਪਰਦੂਸ਼ਨ ਦਾ ਜੋ ਸਾਡੇ ਭਾਰਤ 'ਤੇ ਰਾਜ ਕਰਕੇ ਇਸ ਦੇ ਆਮ ਲੋਕਾਂ ਦੇ ਦੁੱਖਾਂ ਦਾ ਮੂਲ ਕਾਰਨ ਬਣਿਆ ਹੋਇਆ ਹੈ। ਮੈਂ ਤਾਂ ਜਦੋਂ ਦੀ ਹੋਸ਼ ਸੰਭਾਲੀ ਹੈ (ਹੁਣ ੭੫ਵੇਂ ਵਿਚ ਵਿਚਰ ਰਿਹਾ ਹਾਂ) ਇਹਨਾਂ ਦਾ ਕੁੱਤਖ਼ਾਨਾ ਦੇਖਦਾ ਤੁਰਿਆ ਆ ਰਿਹਾ ਹਾਂ। ਭਾਰਤ ਦੀਆਂ ਸਾਰੀਆਂ ਮੁੱਖ-ਸਮੱਸਿਆਵਾਂ ਇਹਨਾਂ ਅਖੌਤੀ ਨੀਤੀਵਾਨਾਂ ਦੀ ਹੀ ਦੇਣ ਹਨ। ਇਸ ਬਾਰੇ ਕੋਈ ਵੀ ਖੋਜੀ ਇਤਿਹਾਸਕਾਰ ਮੁਨਕਰ ਨਹੀਂ ਹੋ ਸਕੇਗਾ। ਲੋਕਾਂ ਨੂੰ ਸੋਚਣ ਦੀ ਲੋੜ ਹੈ ਕਿ ਉਹਨਾਂ ਇਸ੍ਹ ਸਿਆਸੀ ਪ੍ਰਦੂਸ਼ਨ ਨੂੰ ਕਿੰਨਾ ਕੁ ਚਿਰ ਬਰਦਾਸ਼ਤ ਕਰੀ ਜਾਣਾ ਹੈ?

ਸੁਵਰਨ ਸਿੰਘ ਵਿਰਕ ਹੋਰਾਂ ਦੀ "ਮਹੱਤਵਪੂਰਨ ਫ਼ਕੀਰ ਸੂਬਾ" ਪਹਾੜਾ ਸਿੰਘ ਬਾਰੇ ਭਰਪੂਰ ਜਾਣਕਾਰੀ ਅਤਿਅੰਤ ਸ਼ਲਾਘਾਯੋਗ ਕਾਰਜ ਹੈ। ਵਿਰਕ ਜੀ ਹਰ ਸ਼ੁਮਾਰੇ ਵਿਚ ਕੋਈ ਮਹੱਤਵਪੂਰਨ ਨਾਮਧਾਰੀ ਇਤਿਹਾਸਕ ਵੇਰਵਾ ਦੇ ਕੇ ਇਤਿਹਾਸਕ ਘਾਪਿਆਂ ਨੂੰ ਮੇਲਣ ਦੇ ਉੱਦਮ ਵਿਚ ਜੁੱਟੇ ਹੋਏ ਹਨ। ਇਹ ਕਾਰਜ ਉਹਨਾਂ ਦੇ ਹੀ ਹਿੱਸੇ ਹਨ। ਗੁਰੂ ਹੋਰ ਸਮਰੱਥਾ ਦੇਵੇ।

ਸ. ਗੁਰਬਚਨ ਸਿੰਘ ਨਾਮਧਾਰੀ ਹੋਰਾਂ "ਦੇਵਰ ਕੇ ਬਿਰਹ ਜਰੋਂ ਰੇ" ਦੀ ਵਿਆਖਿਆ ਵਿਚ 'ਦੇਵਰ-ਜੇਠ' ਦੇ ਅਰਥ ਬੜੀ ਸੁਘੜਤਾ ਨਾਲ ਸਪੱਸ਼ਟ ਕੀਤੇ ਹਨ। ਬੀਬੀ ਰਾਬੀਆ ਦਾ ਜ਼ਿਕਰ ਡਾ. ਬਲਬੀਰ ਸਿੰਘ ਵੱਲੋਂ ਦਿੱਤੇ ਵੇਰਵੇ ਤੋਂ ਬਾਦ ਪਹਿਲੀ ਵਾਰੀ ਹੋਇਆ ਹੈ ਅੱਧੀ ਸਦੀ ਲੰਘ ਗਈ ਹੈ। ਏਸੇ ਤਰ੍ਹਾਂ 'ਚਾਂਗਦੇਵ'

ਦਾ ਹੰਕਾਰ ਵੀ ਸਹੀ ਸੰਤਭਾਵ ਵਾਲੇ ਯੁਵਕਾਂ ਦੁਆਰਾ ਖ਼ੂਬ ਤੋੜਿਆ ਹੈ। ਸਹੀ ਸਾਂਤਤਵ ਦੀ ਪ੍ਰਾਪਤੀ ਅਤਿ ਕਠਿਨ ਕਾਰਜ ਹੈ। ਧਰਮ ਅਤੇ ਗਿਆਨ ਵਿਚ ਸੱਕੀ ਸਕੀਰੀ ਦਾ ਸੰਬੰਧ ਦਰਸਾਉਣ ਵੀ ਬੁੱਧੀਮਾਨਾਂ ਵਾਲਾ ਵਿਸ਼ਲੇਸ਼ਨਕ ਸਿੱਟਾ ਹੈ। ਸਮੁੱਚੀ ਵਿਆਖਿਆ ਲਈ ਸ਼ਲਾਘਾ ਕਰਨੀ ਬਣਦੀ ਹੈ।

'ਅੱਖਰ ਸ਼ਿਲਪੀ' ਦੇ ਕਰਤਾ ਦੀ ਪੱਗ ਦੇ ਖਬੇ ਰੁੱਖ ਦਾ ਕਾਰਨ ਕਿਤੇ ਉਸ ਦੀ ਸੋਚ ਤੇ ਵਿਹਾਰ ਵਿਚ ਆਉਂਦੇ ਪਰਿਵਰਤਨ ਦਾ ਸੂਚਕ ਤਾਂ ਨਹੀਂ? ਉਸ ਦੀ ਲਭਤ ਦੀ ਦਾਦ ਦੇਣੀ ਬਣਦੀ ਹੈ। ਉਸਦੀਆਂ ਇਹਨਾਂ ਟੂਕਾਂ ਤੋਂ ਕੁਰਬਾਨ :-

ਕਈ ਵਾਰੀ ਤਾਂ ਇਉਂ ਲੱਗਦਾ ਹੈ,<br>
ਮੀਆਂ ਮੀਰ ਫ਼ਕੀਰ ਦੇ ਵਾਂਗੂੰ,<br>
ਨੂਰਦੀਨ ਨੇ ਆਪਣਾ ਸੂਹਾ ਖ਼ੂਨ ਬਾਲਕੇ<br>
ਸਾਡਾ ਘਰ ਵਿਹੜਾ ਰੁਸ਼ਨਾਇਆ।<br>
ਕੁਲ ਧਰਤੀ ਦੀ ਦਾਨਿਸ਼ ਨੂੰ ਜਾਮਾ ਪਹਿਨਾਇਆ।

ਆਤਮਾ ਸਿੰਘ ਚਿੱਟੀ ਦਾ ਸ਼ਿਅਰ ਕਿੰਨਾ ਸੱਚ-ਭਰਪੂਰ ਨਿਹੋਰਾ ਹੈ :-

ਪਛਮੀ ਤਰਜ਼ ਦਾ ਸਭ ਕੁਝ ਹੋਇਆ, ਆਪਣੀ ਸਭਿਅਤਾ ਭੁੱਲੀ,<br>
ਰਿਸ਼ਤੇ-ਨਾਤੇ ਝੂਠੇ ਲੱਗਣ ਜੋ ਸੀ ਦਾਤ ਅਮੁੱਲੀ।

ਪੰਡਿਤ ਗੋਪਾਲ ਸਿੰਘ ਦਾ ਨਿਧਨ ਪੜ੍ਹਕੇ ਭਾਰੀ ਸਦਮਾ ਹੋਇਆ। ਉਹ ਪ੍ਰਗੂੜ ਵਿੱਦਵਾਨ ਅਤੇ ਪ੍ਰਭਾਵਸ਼ਾਲੀ ਵਕਤਾ ਸਨ। ਮੈਨੂੰ ੧੯੬੨ ਵਿਚ ਉਹਨਾਂ ਦੇ ਦਰਸ਼ਨ ਸਿਰਸਾ ਵਾਲੇ ਸੰਤ ਤੇਜਾ ਸਿੰਘ ਐਮ. ਐਲ. ਸੀ. ਦੇ ਗ੍ਰਹਿ ਵਿਖੇ ਹੋਏ ਸਨ। ਬੜੇ ਰਸੀਲੇ ਬਚਨ ਸਨ ਉਨ੍ਹਾਂ ਦੇ। ਮਾਸਟਰ ਦਰਸ਼ਨ ਸਿੰਘ ਜੀ ਦੇ ਸਤਿਕਾਰਯੋਗ ਪਿਤਾ ਜੀ ਦੇ ਅਕਾਲ ਚਲਾਣੇ ਦੀ ਖ਼ਬਰ ਵੀ ਝਟਕਾ ਦੇਣ ਵਾਲੀ ਹੈ ਕਿਉਂ ਜੋ ਮੈਂ ਮਾਸਟਰ ਜੀ ਦੀ ਵਿੱਦਵਤਾ ਦਾ ਪ੍ਰਸੰਸਕ ਹਾਂ। ਮੇਰੀ ਹਮਦਰਦੀ ਉਨ੍ਹਾਂ ਤੱਕ ਪੁੱਜਦੀ ਕਰਨਾ ਜੀ।

*—ਕਰਤਾਰ ਸਿੰਘ ਕਾਲੜਾ*<br>
*ਮੈਲਬਾਰਨ (ਆਸਟ੍ਰੇਲੀਆ)*

*('ਅੱਖਰ ਸ਼ਿਲਪੀ' ਦੇ ਕਰਤਾ ਦੀ ਪੱਗ ਦੇ ਖੱਬੇ ਰੁਖ ਦਾ ਕਾਰਨ ਪ੍ਰੈਸ ਹੈ- ਸੰਪਾਦਕ)*

* * *

ਸਭ ਤੋਂ ਪਹਿਲਾਂ ਤੁਹਾਡੇ ਕੋਲੋਂ ਗਲਤੀ ਹੋਈ ਜਾਂ ਕੰਪਿਊਟਰ ਤੋਂ, ਇਸ ਮਹੀਨੇ (ਜੁਲਾਈ) ਦੇ ਅੰਕ ਦੇ ਚਾਰ ਪੰਜ ਪੇਜ ਖਾਲੀ ਹਨ ਉਹਨਾਂ ਨੂੰ ਦੁਬਾਰਾ ਭੇਜਣ ਦੀ ਖੇਚਲ ਕਰਨੀ ਜੀ ਧੰਨਵਾਦੀ ਹੋਵਾਂਗੇ। ਸਹੀ ਗੱਲ ਗਿਆਨ ਮਾਰਤੰਡ ਪੰਡਿਤ ਗੋਪਾਲ ਸਿੰਘ ਜੀ ਦੇ ਤੁਰ ਜਾਣ ਨਾਮਧਾਰੀ ਪੰਥ ਨੂੰ ਬਹੁਤ ਵੱਡਾ ਘਾਟਾ ਪਿਆ ਹੈ। ਅਸੀਂ ਤੁਸੀਂ ਪੂਰਾ ਤਾਂ ਨਹੀਂ ਕਰ ਸਕਦੇ ਪਰ ਬੇਨਤੀ ਕਰਦੇ ਹਾਂ ਕਿ ਸਤਿਗੁਰੂ ਜੀ ਉਹਨਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ। ਤੀਜੀ ਗੱਲ ਅੱਜ ਮਿਤੀ ੧੫-੭-੦੮ ਨੂੰ ਜਲੰਧਰ ਦਰਸ਼ਨ ਵੱਲੋਂ 'ਆਜਾ ਮੇਰੇ ਪਿੰਡ ਦੇਖ ਲਾ' ਤਹਿਤ ਪ੍ਰੋਗਰਾਮ ਦਿਖਾਇਆ ਗਿਆ ਜਿਸ ਵਿਚ ਕੂਕਾ ਲਹਿਰ ਦੇ ਮਹਾਨ ਸ਼ਹੀਦ ਵਰਿਆਮ ਸਿੰਘ ਦੀ ਜੋ ਤਸਵੀਰ ਟੀ. ਵੀ. ਤੇ ਦਿਖਾਈ ਗਈ ਹੈ ਉਸ ਤੇ ਪੀਲਾ ਕਮਰਕਸਾ ਦਿਖਾਇਆ ਗਿਆ ਹੈ ਅਤੇ ਪੱਗ ਵੀ ਨਾਮਧਾਰੀ ਨਹੀਂ ਬੰਨ੍ਹੀ ਗਈ ਹੈ। ਇਸ ਬਾਰੇ ਤੁਸੀਂ ਆਪ ਦੂਰਦਰਸ਼ਨ ਨਾਲ ਗੱਲ ਕਰ ਲੈਣੀ ਜੀ। ਧੰਨਵਾਦੀ ਹੋਵਾਂਗੇ। ਚੌਥੀ ਗੱਲ ਮੈਂ ਲਿਖਣੀ ਚਾਹੁੰਦਾ ਹਾਂ ਕਿ ਜਿਸ ਹਰਮੰਦਰ ਸਾਹਿਬ (ਸ੍ਰੀ ਅੰਮ੍ਰਿਤਸਰ ਸਾਹਿਬ ਵਾਸਤੇ ਨਾਮਧਾਰੀਆਂ ਨੇ ਕੁਰਬਾਨੀ ਦਿੱਤੀ) ਬੁੱਚੜਾਂ ਨੂੰ ਸੋਧ ਕੇ ਉਹਨਾਂ ਦੇ ਸਰੂਪ ਅੱਜ ਤੱਕ ਹਰਿਮੰਦਰ ਸਾਹਿਬ 'ਚ ਨਹੀਂ ਲੱਗ ਸਕੇ। ਨਾਮਧਾਰੀ ਸ਼ਹੀਦਾਂ ਦੇ ਕਿਓਂ ਨਹੀਂ ਲੱਗੇ। ਮੈਨੂੰ ਬਹੁਤ ਧਾਰਮਿਕ ਸਥਾਨਾਂ ਦੇ ਦਰਸ਼ਨ ਕਰਨ ਦਾ ਮੌਕਾ ਮਿਲਿਆ ਜਿਵੇਂ ਕਿ ਸ੍ਰੀ ਅੰਮ੍ਰਿਤਸਰ ਸਾਹਿਬ, ਸ੍ਰੀ ਦਮਦਮਾ ਸਾਹਿਬ, ਸ੍ਰੀ ਗੋਇੰਦਵਾਲ ਸਾਹਿਬ, ਸ੍ਰੀ ਅਨੰਦਪੁਰ ਸਾਹਿਬ, ਸ੍ਰੀ ਮੁਕਤਸਰ ਸਾਹਿਬ, ਸ੍ਰੀ ਮਹਿਤੇਆਣਾ ਸਾਹਿਬ, ਜਾਣ ਦਾ ਮੌਕਾ ਮਿਲਿਆ ਹੈ। ਹੋਰ ਕੋਸ਼ਿਸ਼ ਕਰਾਂਗੇ ਤੀਰਥ ਸਥਾਨਾਂ ਤੇ ਜਾਣ ਦੀ। ਸ੍ਰੀ ਭੈਣੀ ਸਾਹਿਬ ਤਾਂ ਜਾਂਦੇ ਹੀ ਰਹਿੰਦੇ ਆਂ। ਮੈਨੂੰ ਸਿਰਫ ਦੋ ਸਥਾਨ ਤੇ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਰੂਪ ਦੇਖਣ ਨੂੰ ਮਿਲੇ ਹਨ। ਤਖਤ ਸ੍ਰੀ ਦਮਦਮਾ ਸਾਹਿਬ ਅਤੇ ਸ੍ਰੀ ਹਰਿਮੰਦਰ ਸਾਹਿਬ ਉਹ ਵੀ ਖਸਤਾ ਹਾਲਤ, ਉਸ ਉਪਰ ਲਿਖਿਆ ਹੁੰਦਾ ਹੈ ਨਾਮਧਾਰੀ ਮੁਖੀ ਬਾਬਾ ਰਾਮ ਸਿੰਘ ਜੀ। ਨਾਮਧਾਰੀਆਂ ਨੂੰ ਇਸ ਬਾਰੇ ਖੇਚਲ ਕਰਨੀ ਚਾਹੀਦੀ ਹੈ ਕਿ ਸਾਰੇ ਜਗ੍ਹਾ ਤੇ ਨਵੇਂ ਸਰੂਪ ਲਗਾਉਣ ਦੀ ਖੇਚਲ ਕਰਨ। ਬਾਕੀ ਦੇਸ਼ ਭਗਤ ਯਾਦਗਾਰ ਹਾਲ ਜਲੰਧਰ 'ਚ ਸਾਰੇ ਕ੍ਰਾਂਤੀਕਾਰੀ ਵੀਰਾਂ ਜਿਵੇਂ ਕਿ ਗ਼ਦਰ ਲਹਿਰ ਇਨਕਲਾਬੀ ਲਹਿਰ ਜਿੰਨੀਆਂ ਵੀ ਲਹਿਰਾਂ ਪੰਜਾਬ 'ਚ ਪੈਦਾ ਹੋਈਆਂ ਹਨ ਸਾਰਿਆਂ ਦੇ ਸਰੂਪ ਲੱਗੇ ਹਨ ਪਰ ਨਾਮਧਾਰੀ ਲਹਿਰ ਦੇ ਸਰੂਪ ਨਹੀਂ ਲੱਗੇ ਉਥੇ ਵੀ। ਉਥੇ ਵੀ ਨਾਮਧਾਰੀ ਸ਼ਹੀਦਾਂ ਦੇ ਸਰੂਪ ਲੱਗਣੇ ਚਾਹੀਦੇ ਹਨ ਤਾਂ ਕਿ ਨਵੀਂ ਪੀੜ੍ਹੀ ਨੂੰ ਪੱਤਾ ਲੱਗ ਸਕੇ। ਤੁਸੀਂ ਤਾਂ ਹਰ ਵਕਤ ਜਲੰਧਰ ਰਹਿੰਦੇ ਹੋ ਇਸਦੇ ਬਾਰੇ ਤਾਂ ਖਿਆਲ ਕਰ ਸਕਦੇ ਹੋ। ਹੋਰ ਜੀ ਮੈਥੋਂ ਕੁਝ ਗਲਤ ਲਿਖਿਆ ਗਿਆ ਹੋਵੇ ਤਾਂ ਫੋਨ ਤੇ ਗਲਤੀ ਦਾ ਅਹਿਸਾਸ ਕਰਾ ਦੇਣਾ। ਮੁਆਫੀ ਚਾਹੂੰਗਾ। ਹੋਰ ਜੀ ਮੇਰੇ ਵੱਲ ਚੰਦਾ ਬਕਾਇਆ ਹੈ, ਉਹ ਮੈਂ ਅੱਸੂ ਦੇ ਮੇਲੇ ਤੇ ਜਮ੍ਹਾਂ ਕਰਵਾ ਦੇਵਾਂਗਾ। ਹੋਰ ਜੀ ਲਿਖਣ ਸਮੇਂ ਕੋਈ ਗਲਤੀ ਹੋਵੇ ਤਾਂ ਮੁਆਫ ਕਰਨਾ ਜੀ।

***—ਸਵਰਨ ਸਿੰਘ ਸੈਦੋਕੇ***<br>
*ਕਲਾਸੀ ਆਟੋ ਇਲੈ. ਵਰਕਸ*<br>
*ਪਿੰਡ ਤੇ ਡਾਕਖਾਨਾ ਸੈਦੋਕੇ.*

*(ਨੋਟ : ਸਾਡੀ ਜਾਣਕਾਰੀ ਅਨੁਸਾਰ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਚ ਨਾਮਧਾਰੀ ਸ਼ਹੀਦਾਂ ਦੀਆਂ ਤਸਵੀਰਾਂ ਸ਼ਸ਼ੋਭਿਤ ਹਨ — ਸੰਪਾਦਕ)*

* * *

Registered No. PB 0016 (2006-2008) Monthly Wariam Ladowali Road, Jalandhar - 144 001
Regd. RNI No. 26453/75
September 2008




# INVEST TODAY FOR BRIGHT FUTURE

## IN BEST COMMUNITY TO RAISE A FAMILY










**Independent Duplexe**



**FEATURES**

• Situated on NH- 21 (6Km from Chd.) • Ideal Location ; well connected to the City Central as well as peripheral areas • Round the clock Security • 24 Hrs. Water Supply • 10 Mins. Drive from International Airport • Excellent Occupant Profile • Quiet & Serene neighborhood offering a home environment

# BAJWA DEVELOPERS LIMITED

Regd. Office : Sunny Enclave, Desu Majra - Kharar Distt. Mohali. Punjab.

www.sunnyenclave.com
email : js_bajwadevelopers@yahoo.co.in

Patiala Office : Sunny Enclave, Pehowa Road, Patiala
Ph : 0175-3298139, 9872814381, 9872214381,

Loan Facility Available   

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
0181-2222543, ਨਿਵਾਸ : 0181-